# ਗੁਰੂ ਰਵਿਦਾਸ ਨੂੰ ਸਮਰਪਤ



ਸਤਿਗੁਰੂ ਰਵਿਦਾਸ ਜੀ

ਮੋਹਣ ਮਹਿਜਲ ਦੁਆਰਾ ਰਚਿਤ ਕਵਿਤਾ ਦੇ 100 ਬੰਦਾਂ ਤੇ ਆਧਾਰਤ ਕਿਤਾਬ

# ਗੁਰੂ ਰਵਿਦਾਸ ਨੂੰ ਸਮਰਪਤ



ਸਤਿਗੁਰੂ ਰਵਿਦਾਸ ਜੀ

ਸੋਹਣ ਸਹਿਜਲ ਦੁਆਰਾ ਰਚਿਤ ਕਵਿਤਾ ਦੇ 100 ਬੰਦਾਂ ਤੇ ਅਧਾਰਤ ਕਿਤਾਬ

ਰ੦ ਨੂੰ

ਪਹਿਲੀ ਵਾਰ 24 ਫਰਵਰੀ 1986
(ਗੁਰੂ ਰਵਿਦਾਸ ਜਨਮ ਦਿਨ)

ਗਿਣਤੀ—5000

ਲੇਖਕ :—
ਮੋਹਣ ਸਹਿਜਲ, ਮੁਹੱਲਾ ਰਾਮਪੁਰਾ, ਫਗਵਾੜਾ-144401, ਪੰਜਾਬ।

ਪ੍ਰਕਾਸ਼ਕ :—
ਡਾ: ਅੰਬੇਡਕਰ ਮੈਮੋਰੀਅਲ ਕਮੇਟੀ, ਗ੍ਰੇਟ ਬ੍ਰਿਟੇਨ
146, Lea Road, Penn Fields Wolverhampton,
West Midlands.

ਕੀਮਤ : 5 ਰੁਪਏ

ਛਾਪਕ :—
ਜਨਤਕ ਲਹਿਰ ਪ੍ਰਿੰਟਿੰਗ ਪ੍ਰੈੱਸ, ਸਾਹਮਣੇ 4 ਮਰਲਾ, ਮਾਡਲ ਹਾਊਸ,
ਜਲੰਧਰ-144003

ਆਰਟਿਸਟ :—
ਚਰਨ ਚੱਬੇਵਾਲ (ਜਲੰਧਰ)

ਆਪਣੀ

ਜੀਵਨ-ਸਾਥਣ

ਨੂੰ

ਸੋਹਣ ਸਹਿਜਲ

# ਪ੍ਰਕਾਸ਼ਕ ਵਲੋਂ

ਭਾਰਤ, ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ, ਅਜੇਹਾ ਦਾਅਵਾ, ਹਿੰਦੂ, ਬੜੇ ਫ਼ਖ਼ਰ ਨਾਲ ਕਰਦੇ ਹਨ। ਪਰ ਜੇਕਰ ਇਹਨਾਂ ਅਖੌਤੀ ਰਿਸ਼ੀਆਂ ਮੁਨੀਆਂ ਅਤੇ ਇਹਨਾਂ ਦੁਆਰਾ ਰਚਿਤ ਵੇਦਾਂ ਗਰੰਥਾਂ ਨੂੰ ਗੰਭੀਰਤਾ ਨਾਲ ਪੜ੍ਹਿਆ ਅਤੇ ਵਿਚਾਰਿਆ ਜਾਵੇ ਤਾਂ ਨਿਰਸੰਦੇਹ, ਹਰ ਬੁਧੀਵਾਨ ਵਿਅਕਤੀ ਇਹੀ ਫਤਵਾ ਦੇਵੇਗਾ ਕਿ ਇਹਨਾਂ ਰਿਸ਼ੀਆਂ ਮੁਨੀਆਂ ਵਿਚੋਂ ਬਹੁਤੇ, ਪਾਖੰਡੀ ਫਰੇਬੀ ਅਗਿਆਨੀ, ਬੇਈਮਾਨ, ਕਾਤਿਲ, ਵਹਿਮੀ ਅਤੇ ਐਸ਼-ਪ੍ਰਸਤ ਸਨ ਜਿਹਨਾਂ ਨੇ ਭੰਗ, ਅਫੀਮ ਅਤੇ ਹੋਰ ਨਸ਼ਿਆਂ ਵਿਚ ਡੁਬ ਕੇ, ਊਚ-ਨੀਚ, ਛੂਤਛਾਤ, ਹੇਰਾਫੇਰੀ, ਅੰਧ ਵਿਸ਼ਵਾਸ਼ ਅਤੇ ਕਾਮ ਵਾਸ਼ਨਾ ਆਦਿ ਅਨੇਕਾਂ ਬੁਰਾਈਆਂ ਦਾ ਖੁਲ੍ਹਮ ਖੁੱਲ੍ਹਾ ਪਰਚਾਰ ਕੀਤਾ। ਇਹਨਾਂ ਰਿਸ਼ੀਆਂ ਮੁਨੀਆਂ ਦੀਆਂ ਕਿਰਤਾਂ ਅਤੇ ਕਰਤੂਤਾਂ ਦਾ ਹੀ ਸਿਟਾ ਹੈ ਕਿ ਅੱਜ, ਸੋਨੇ ਦੀ ਚਿੜੀ ਦੇ ਹਰ ਅੰਗ ਵਿਚ, ਨਫਰਤ, ਫਿਰਕਾਪ੍ਰਸਤੀ ਅਤੇ ਮਜ਼ਹਬੀ ਸ਼ੈਤਾਨੀਅਤ ਦੇ ਕੀੜੇ, ਕੁਰਬਲਾ ਰਹੇ ਹਨ।

ਭਾਰਤ ਮਾਤਾ ਨੂੰ, ਕੁਝ ਅਜੇਹੇ ਸਪੂਤ ਜੰਮਣ ਦਾ ਮਾਣ ਵੀ ਹਾਸਲ ਹੈ ਜਿਹਨਾਂ ਨੇ ਪਿਛਾੜੀ ਅਤੇ ਲਤਾੜੀ ਜਾ ਰਹੀ ਮਾਨਵਤਾ ਨੂੰ ਗਲ ਨਾਲ ਲਾਇਆ। ਵਹਿਮਾਂ, ਅੰਧ ਵਿਸ਼ਵਾਸ਼, ਲੁਟ-ਖਸੁਟ, ਊਚ ਨੀਚ ਅਤੇ ਹੋਰ ਬੁਰਾਈਆਂ ਵਿਰੁਧ, ਬਗਾਵਤ ਦਾ ਝੰਡਾ ਉੱਚਾ ਕੀਤਾ, ਅਜੇਹਾ ਹੀ ਇਕ ਸ਼ੇਰ-ਮਰਦ, ਅੱਜ ਤੋਂ ਕੋਈ ਢਾਈ ਹਜ਼ਾਰ ਸਾਲ ਪਹਿਲਾਂ, ਭਾਰਤ ਦੇਸ਼ ਅੰਦਰ ਪੈਦਾ ਹੋਇਆ ਜਿਸਨੂੰ ਦੁਨੀਆਂ, ਭਗਵਾਨ ਬੁਧ ਕਹਿ ਕੇ ਸਤਿਕਾਰਦੀ ਹੈ। ਮਹਾਂ ਮਾਨਵ ਬੁੱਧ ਨੇ, ਬ੍ਰਾਹਮਣਵਾਦ ਵਲੋਂ ਫੈਲਾਈ ਨਫਰਤ ਅਤੇ ਅੱਤਿਆਚਾਰਾਂ ਦਾ ਨਾਸ ਕਰ ਦਿੱਤਾ ਅਤੇ ਆਜ਼ਾਦੀ, ਬਰਾਬਰਤਾ, ਭਾਈਚਾਰੇ, ਇਨਸਾਫ ਦੇ ਥੰਮ੍ਹਾਂ ਉੱਪਰ ਅਧਾਰਤ ਸਮਾਜ ਦੀ ਸਿਰਜਣਾ ਕੀਤੀ। ਬ੍ਰਾਹਮਣਵਾਦ ਨੂੰ ਅਜੇਹੀ ਸੱਟ ਵੱਜੀ ਕਿ ਕਈ ਸਦੀਆਂ ਤੱਕ ਇਹ ਆਪਣੀ ਧੌਣ ਉੱਪਰ ਨਾ ਚੁਕ ਸਕਿਆ ਪਰ ਅੰਦਰੋ-ਅੰਦਰ, ਵਿਸ ਘੋਲਦਾ ਰਿਹਾ। ਮੌਕਾ-ਪ੍ਰਸਤੀ ਅਤੇ ਸ਼ੈਤਾਨੀ ਚਾਲਾਂ ਚੱਲਕੇ, ਇਹ ਬੁੱਧ ਧਰਮ ਅੰਦਰ ਪ੍ਰਵੇਸ਼ ਕਰ ਗਿਆ ਅਤੇ ਬੁੱਧ ਦੇ ਉੱਚੇ ਸੁੱਚੇ ਅਸੂਲਾਂ ਅਤੇ ਆਦਰਸ਼ਾਂ ਨੂੰ ਤਬਾਹ ਕਰਕੇ ਰੱਖ ਦਿੱਤਾ।

ਭਾਵੇਂ ਬੁੱਧ ਧਰਮ ਦੀਆਂ ਜੜ੍ਹਾਂ ਖਤਮ ਨਾ ਹੋਈਆਂ ਪਰ ਸਾਫ਼ ਤੌਰ ਤੇ ਬੁੱਧ ਧਰਮ ਦਾ, ਪੂਰਣ ਬ੍ਰਾਹਮਣੀਕਰਣ ਕਰ ਦਿੱਤਾ ਗਿਆ ।

ਚੌਧਵੀਂ ਅਤੇ ਪੰਦਰਵੀਂ ਸਦੀ ਵਿੱਚ, ਕੁਝ ਮਹਾਂਪੁਰਖਾਂ ਨੇ, ਹਿੰਦੂ ਸਮਾਜ ਦੀ ਬੇਇਨਸਾਫ਼ੀ ਵਿਰੁੱਧ ਸੰਘਰਸ਼ ਦਾ ਬਿਗਲ ਵਜਾਇਆ ਅਤੇ ਇਸ ਤਰ੍ਹਾਂ ਮੱਠੀ ਹੋਈ ਬੁੱਧ ਰੂਪੀ ਗਿਆਨ ਦੀ ਜੋਤ ਫਿਰ ਤੋਂ ਚਮਕ ਉੱਠੀ। ਇਹਨਾਂ ਮਹਾਨ ਮਨੁੱਖਾਂ ਵਿਚੋਂ ਸ੍ਰੀ ਗੁਰੂ ਰਵਿਦਾਸ, ਚੋਖਾ ਮੇਲਾ, ਨੰਦਨਾਰ, ਕਬੀਰ ਅਤੇ ਗੁਰੂ ਨਾਨਕ ਜੀ ਦੁਆਰਾ ਕੀਤੀ ਜਦੋ-ਜਹਿਦ, ਪ੍ਰਸ਼ੰਸਾ ਯੋਗ ਹੈ ।

ਗੁਰੂ ਰਵਿਦਾਸ ਜੀ ਨੇ ਊਚਨੀਚ ਦਾ ਘੋਰ ਵਿਰੋਧ ਕਰਦਿਆਂ, ਆਜ਼ਾਦੀ ਅਤੇ ਬਰਾਬਰਤਾ ਦਾ ਨਾਅਰਾ ਬੁਲੰਦ ਕੀਤਾ, ਇਸ ਪ੍ਰਕਾਰ ਬ੍ਰਾਹਮਣਵਾਦ ਦੀਆਂ ਨੀਹਾਂ ਹਿਲਾ ਕੇ ਰੱਖ ਦਿੱਤੀਆਂ । ਆਪਣੀ, ਸੋਚ, ਸਾਹਸ, ਨਿਡਰਤਾ ਅਤੇ ਦਲੀਲ ਪੂਰਣ ਵਿਚਾਰਾਂ ਦੁਆਰਾ, ਹਿੰਦੂਵਾਦ ਦੀਆਂ ਬੁਰਾਈਆਂ ਨੂੰ ਅਜੇਹਾ ਹਲੂਣਾ ਦਿੱਤਾ ਕਿ ਇਸ ਦੀਆਂ ਜੜ੍ਹਾਂ ਸੂਰਜ ਵਲ ਕਰ ਦਿੱਤੀਆਂ । ਗੁਲਾਮੀ ਅਤੇ ਗਰੀਬੀ ਦੀ ਨਿੰਦਾ ਕਰਕੇ ਸਮਾਜਵਾਦ ਦਾ ਐਲਾਨ ਕਰ ਦਿੱਤਾ । ਅਨੇਕਾਂ ਪੰਡਤਾਂ ਅਤੇ ਰਾਜਿਆਂ ਨੇ ਹਾਰ ਖਾ ਕੇ, ਗੁਰੂ ਜੀ ਦੇ ਚਰਨ ਪਕੜ ਲਏ । ਉਸ ਮਹਾਨ ਕ੍ਰਾਂਤੀਕਾਰੀ ਗੁਰੂ ਦੇ ਵਿਚਾਰਾਂ ਵਿਚੋਂ, ਸਮਾਜਵਾਦ ਅਤੇ ਲੋਕ ਰਾਜ ਦੇ ਖੁਲ੍ਹੇ ਦੀਦਾਰ ਹੁੰਦੇ ਹਨ । ਪ੍ਰੌੜ੍ਹਤਾ ਲਈ,

1. ਐਸਾ ਚਾਹੁ ਰਾਜ ਮੈਂ, ਜਹਾਂ ਮਿਲੇ ਸਭਨ ਕੋ ਅੰਨ ।
ਛੋਟ ਬੜੇ ਸਬ ਸਮ ਵਸੇ, ਰਵਿਦਾਸ ਰਹੇ ਪ੍ਰਸੰਨ ।
2. ਪਰਾਧੀਨਤਾ ਪਾਪ ਹੈ, ਜਾਨ ਲੇ ਹੋ ਰੇ ਮੀਤ ।
ਰਵਿਦਾਸ ਦਾਸ ਪਰਾਧੀਨ ਕੋ, ਕੌਨ ਕਰੇ ਹੈਂ ਪ੍ਰੀਤੁ ।
ਪਰਾਧੀਨ ਕੋ ਦੀਨ ਕਿਆ, ਪਰਾਧੀਨ, ਬੇ ਦੀਨ ।
ਰਵਿਦਾਸ ਦਾਸ ਪਰਾਧੀਨ ਕੋ, ਸਭ ਹੈਂ ਸਮਝੇ ਹੀਨ ।
3. ਬੇਗਮਪੁਰਾ ਸਹਰ ਕੋ ਨਾਉ........... ।

ਕਿੱਡੇ ਮਹਾਨ ਅਤੇ ਚੇਤਨਾ ਬਖਸ਼ਣ ਵਾਲੇ ਵਿਚਾਰ ਸਨ ਉਸ ਨੂਰੀ ਪਿਤਾ ਦੇ ਪਰ ਫਰੇਬੀ ਹਿੰਦੂਵਾਦ ਨੇ, ਮਨ ਘੜਤ ਕਹਾਣੀਆਂ, ਕਰਾਮਾਤਾਂ ਦੀ ਪਾਣ ਨਾਲ, ਇਹਨਾਂ ਵਿਚਾਰਾ ਦੇ ਤਿੱਖੇਪਨ ਦਾ ਨਾਮੋ ਨਿਸ਼ਾਨ ਮਿਟਾ ਦਿੱਤਾ ਅਤੇ ਬੁੱਧ ਵਾਂਗ, ਰਵਿਦਾਸ ਜੀ ਦਾ ਵੀ ਬ੍ਰਾਹਮਣੀ ਕਰਨ ਕਰ ਦਿੱਤਾ । ਮਹਾਨ ਆਗੂ ਨੂੰ ਇਕ ਪਾੜਾ

ਬਣਾ ਕੇ ਰੱਖ ਦਿੱਤਾ। ਹੋਰ ਤਾਂ ਹੋਰ, ਗੁਰੂ ਜੀ ਦੇ ਪੈਰੋਕਾਰਾਂ ਨੇ ਵੀ ਸੋਚ ਤੋਂ ਕੰਮ ਨਾ ਲਿਆ, ਫਰੇਬੀ ਬ੍ਰਾਹਮਣਾਂ ਦੇ ਨਕਸ਼ੇ ਕਦਮਾਂ ਤੇ ਚਲਦਿਆਂ, ਮਨ ਘੜੰਤ ਕਹਾਣੀਆਂ ਨੂੰ ਨਾ ਕੇਵਲ ਮੰਨਿਆਂ ਹੀ ਬਲਕਿ ਇਹਨਾਂ ਵਿਚ ਹੋਰ ਮਸਾਲਾ ਭਰ ਦਿੱਤਾ। ਮਿਸਾਲ ਵਜੋਂ ਇਕ ਮੱਕਾਰ ਬ੍ਰਾਹਮਣ ਰਾਮਾਨੰਦ ਨੂੰ, ਇਕ ਗੈਰਤਮੰਦ ਯੋਧੇ ਦਾ ਗੁਰੂ ਬਣਾ ਦਿੱਤਾ। ਦੱਸਿਆ ਗਿਆ ਕਿ ਜਨਮ ਲੈਣ ਉਪਰੰਤ, ਗੁਰੂ ਜੀ ਨੇ ਆਪਣੀ ਮਾਤਾ ਦਾ ਦੁਧ ਚੁੰਘਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਉਹ, ਅਖੌਤੀ ਨੀਚ ਜਾਤ ਦੀ ਸੀ। ਕਿੰਨੀ ਹੋਛੀ ਅਤੇ ਨੀਚ ਧਾਰਨਾ ਹੈ ਕਿ ਜਗਤ-ਜਣਨੀ ਮਾਂ, ਜਿਸ ਨੂੰ ਦੁਨੀਆਂ ਦਾ ਸਭ ਤੋਂ ਪਵਿੱਤਰ ਰਿਸ਼ਤਾ ਮੰਨਿਆਂ ਜਾਂਦਾ ਹੈ, ਦਾ ਅੰਮ੍ਰਿਤ ਪੀਣੋਂ, ਗੁਰੂ ਜੀ, ਇਨਕਾਰ ਕਰ ਦੇਣ। ਅਜੇਹੀਆਂ ਹੋਰ ਵੀ ਕਈ ਮਿਸਾਲਾਂ ਹਨ ਜਿਹਨਾਂ ਦਾ ਮੁੱਖ ਉਦੇਸ਼ ਗੁਰੂ ਜੀ ਦੀ ਉੱਚਤਾ ਨੂੰ ਧੁੰਦਲਾ ਕਰਨ ਤੋਂ ਸਿਵਾ ਹੋਰ ਕੋਈ ਨਹੀਂ।

ਗੁਰੂ ਰਵਿਦਾਸ ਜੀ ਦੇ ਇਨਕਲਾਬੀ ਵਿਚਾਰਾਂ ਅਤੇ ਸਮਾਜ ਸੁਧਾਰ ਲਈ ਅਦੁੱਤੀ ਯੋਗਦਾਨ ਕਰਕੇ ਹੀ, ਭਾਰਤ ਦੇ ਮਹਾਨ ਵਿਦਵਾਨ ਅਤੇ ਦਲਿਤਾਂ ਦੇ ਮਸੀਹਾ, ਬਾਬਾ ਸਾਹਿਬ ਡਾ: ਅੰਬੇਡਕਰ ਜੀ ਨੇ, ਆਪਣੀ ਜ਼ਗਤ-ਪ੍ਰਸਿੱਧ ਕਿਤਾਬ "The Untouchables" ਗੁਰੂ ਜੀ ਨੂੰ ਸਮਰਪਤ ਕੀਤੀ ਹੈ।

ਗੁਰੂ ਰਵਿਦਾਸ ਜੀ ਨੇ, ਹਿੰਦੂ ਧਰਮ ਵਿਚ ਵਿਚਰ ਰਹੀ ਨਫਰਤ ਅਤੇ ਇਨਸਾਨ-ਦੁਸ਼ਮਣ ਬ੍ਰਿਤੀ ਦਾ ਡਟ ਕੇ ਵਿਰੋਧ ਕੀਤਾ ਜਿਸ ਕਰਕੇ ਅੱਜ ਹਰ ਅੰਬੇਡਕਰੀ ਗੁਰੂ ਜੀ ਦੇ ਵਾਰੇ-ਵਾਰੇ ਜਾਂਦਾ ਹੈ। ਗੁਰੂ ਰਵਿਦਾਸ ਜੀ ਅਤੇ ਡਾ: ਅੰਬੇਡਕਰ ਜੀ ਦਾ ਮਿਸ਼ਨ, ਇਕੋ ਸੀ। ਜਿਸ ਸਮਾਜਵਾਦ ਦੀ ਗੁਰੂ ਜੀ ਨੇ, ਪੰਜ ਸਦੀਆਂ ਪਹਿਲਾਂ ਕਲਪਣਾ ਕੀਤੀ, ਉਸੇ ਤਸੱਵਰ ਨੂੰ ਹੀ ਅਜੋਕੇ ਯੁੱਗ ਵਿਚ, ਬਾਬਾ ਸਾਹਿਬ ਨੇ, ਬੜੀ ਦਲੇਰੀ, ਵਿਦਵਤਾ ਅਤੇ ਕੁਰਬਾਨੀ ਕਰਕੇ ਸ਼ਾਖਸ਼ਾਤ ਕੀਤਾ ਹੈ।

ਕੁਝ ਖੁਦਗਰਜ਼, ਫੁਟਪਾਊ ਅਤੇ ਹੋਛੇ ਚੋਧਰੀ, ਅੰਬੇਡਕਰੀਆਂ ਉੱਪਰ ਗੁਰੂ ਰਵਿਦਾਸ ਜੀ ਨੂੰ ਨਾ ਮੰਨਣ ਦਾ ਦੋਸ਼ ਲਗਾਉਂਦੇ ਹਨ। ਸਾਡੀ ਇਹ ਪੱਕੀ ਸੋਚ ਹੈ ਅਤੇ ਡਾ: ਅਬੇਡਕਰ ਮੈਮੋਰੀਅਲ ਕਮੇਟੀ ਦਾ ਇਹ ਖੁਲ੍ਹਾ ਫੁਰਮਾਨ ਹੈ ਕਿ ਗੁਰੂ ਜੀ ਵਰਗੇ ਬੇਮਿਸਾਲ ਆਗੂ ਨੂੰ ਨਾ ਮੰਨਣ ਵਾਲਾ ਅਬੇਡਕਰੀ ਹੋ ਹੀ ਨਹੀਂ ਸਕਦਾ। ਸਾਨੂੰ ਇਸ ਗੱਲ ਦਾ ਮਾਣ ਹੈ ਕਿ ਸਾਡਾ ਗੁਰੂ ਇਕ ਕ੍ਰਾਂਤੀਕਾਰੀ ਸ਼ੇਰ ਸੀ ਨਾ ਕਿ

ਕਰਾਮਾਤਾਂ ਕਰਨ ਵਾਲਾ ਕੋਈ ਜਾਦੂਗਰ-ਮਦਾਰੀ । ਹੋ ਸਕਦਾ ਹੈ, ਗੁਰੂ ਜੀ ਦੇ ਮਿਸ਼ਨ ਨੂੰ, ਪਾਠ ਪੂਜਾ ਤਕ ਹੀ ਸੀਮਤ ਰਖਣ ਵਾਲਿਆਂ ਨੂੰ ਸਾਡਾ ਇਹ ਦ੍ਰਿਸ਼ਟੀ-ਕੋਣ ਪਸੰਦ ਨਾ ਹੋਵੇ ਪਰ ਕਮੇਟੀ, ਸੱਚ ਨੂੰ ਸੱਚ ਕਹਿਣ ਤੋਂ ਨਾ ਕਦੇ ਡਰੀ ਹੈ, ਨਾ ਕਦੇ ਡਰੇਗੀ ।

ਗੁਰੂ ਰਵਿਦਾਸ ਜੀ ਦੇ ਫਲਸਫੇ ਦੀ, ਗੈਰ-ਕੁਦਰਤੀ ਕਰਾਮਾਤਾਂ ਤੋਂ ਰਹਿਤ ਅਮਰ ਕਹਾਣੀ ਨੂੰ ਪੇਸ਼ ਕਰਨਾ, ਅਜ ਦੇ ਵਿਗਿਆਨਕ ਯੁੱਗ ਦੀ ਵੱਡੀ ਮੰਗ ਸੀ ਜਿਸ ਨੂੰ ਸਾਥੀ ਸੋਹਣ ਸਹਿਜਲ ਨੇ ਬੜੀ ਲਗਨ ਦਲੇਰੀ ਅਤੇ ਨਿਪੁੰਨਤਾ ਨਾਲ ਪੂਰਾ ਕੀਤਾ ਹੈ । ਕਮੇਟੀ, ਇਸ ਨੌਜੁਆਨ ਵਲੋਂ, ਦਲਿਤਾਂ ਉੱਪਰ ਕੀਤੇ ਇਸ ਪਰਉਪਕਾਰ ਲਈ, ਹਾਰਦਿਕ ਧੰਨਵਾਦ ਕਰਦੀ ਹੈ । ਗੁਰੂ ਰਵਿਦਾਸ ਜੀ ਦਾ ਸੱਚਾ ਸੁੱਚਾ ਅਤੇ ਸਹੀ ਮਿਸ਼ਨ, ਘਰ ਘਰ ਪਹੁੰਚੇ, ਇਹ ਸਾਡੀ ਮਨੋਕਾਮਨਾ ਹੈ । ਇਸੇ ਲਈ ਇਸ ਕਿਤਾਬ ਨੂੰ ਕਰੀਬ 15000 ਰੁ: ਦੀ ਲਾਗਤ ਨਾਲ, ਬਿਨਾਂ ਕਿਸੇ ਆਰਥਿਕ ਲਾਭ ਦੇ, ਛਪਵਾਕੇ, ਲੋਕਾਂ ਤਕ ਪੁਚਾਉਣ ਵਿਚ, ਕਮੇਟੀ ਆਪਣਾ ਸੁਭਾਗ ਸਮਝਦੀ ਹੈ । ਸਾਨੂੰ ਆਸ ਹੀ ਨਹੀਂ ਬਲਕਿ ਪੂਰਾ ਯਕੀਨ ਹੈ ਕਿ ਦਲਿਤਾਂ ਅੰਦਰ ਜਾਗ੍ਰਤੀ ਦਾ ਪਸਾਰ ਕਰਨ ਵਿਚ ਇਹ ਕਿਤਾਬ ਬਹੁਤ ਲਾਭਦਾਇਕ ਸਾਬਤ ਹੋਵੇਗੀ ।

ਅਸੀਂ, ਸਾਰੇ ਸ੍ਰੀ ਗੁਰੂ ਰਵਿਦਾਸ ਜੀ ਨੂੰ ਮੰਨਣ ਵਾਲਿਆਂ ਨੂੰ ਅਪੀਲ ਕਰਦੇ ਹਾਂ ਕਿ ਉਹ ਇਸ ਕਿਤਾਬ ਦੇ ਪਰਚਾਰ ਅਤੇ ਪਰਸਾਰ ਵਿਚ ਪੂਰਾ ਪੂਰਾ ਸਹਿਯੋਗ ਦੇਣ ਤਾਂ ਕਿ ਮਹਾਨ ਗੁਰੂ ਦਾ ਸੱਚਾ ਸੁੱਚਾ ਮਿਸ਼ਨ ਸਾਡੀ ਰਹਿਨੁਮਾਈ ਦਾ ਸੋਮਾ ਬਣ ਸਕੇ ।

ਕਮੇਟੀ, ਆਪਣੇ ਉਪ ਪ੍ਰਧਾਨ, ਸਤਿਕਾਰਯੋਗ ਸੁਰਿੰਦਰ ਝਾਲੀ ਜੀ ਅਤੇ ਹੋਰ ਉਹਨਾਂ ਸਭ ਸਾਥੀਆਂ ਦੀ ਰਿਣੀ ਹੈ ਜਿਹਨਾਂ ਨੇ ਹਥਲੀ ਕਿਤਾਬ ਦੀ ਛਪਵਾਈ ਲਈ ਆਰਥਿਕ ਸਹਿਯੋਗ ਦਿੱਤਾ ।

ਡਾ: ਚਮਨ ਲਾਲ ਮੈਮਣ, ਪ੍ਰਧਾਨ

ਡਾ: ਅੰਬੇਡਕਰ ਮੈਮੋਰੀਅਲ ਕਮੇਟੀ, ਗਰੇਟ ਬ੍ਰਿਟੇਨ

Buddha Vihara, 146-Lea Road,

Wolverhampton—U.K.

ਮਿਤੀ 24 ਫਰਵਰੀ, 1986

(ਗੁਰੂ ਰਵਿਦਾਸ ਜਨਮ ਦਿਨ)

# ਲੇਖਕ ਵਲੋਂ

ਭਾਰਤੀ ਇਤਿਹਾਸ ਅੰਦਰ, ਭਗਤੀ ਕਾਲ ਦੇ ਮਹਾਨ ਧਾਰਮਿਕ ਅਤੇ ਸਮਾ-ਜਿਕ ਯੋਧੇ ਸ੍ਰੀ ਗੁਰੂ ਰਵਿਦਾਸ ਜੀ ਦੇ 24 ਫਰਵਰੀ 1986 ਜਨਮ ਦਿਨ ਤੇ, ਕਵਿਤਾ ਦੇ 100 ਬੰਦਾਂ ਤੇ ਅਧਾਰਤ, "ਗੁਰੂ ਰਵਿਦਾਸ ਨੂੰ ਸਮਰਪਤ", ਆਪ ਜੀ ਦੀ ਸੇਵਾ ਵਿਚ ਹਾਜ਼ਰ ਕਰਦਿਆਂ, ਅਥਾਹ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਮੁਕਤੀ ਦਾਤਾ ਡਾ: ਅੰਬੇਡਕਰ ਬਾਰੇ ਇਸੇ ਤਰ੍ਹਾਂ ਦੀ ਕਿਤਾਬ, 'ਬਾਬਾ ਸਾਹਿਬ ਨੂੰ ਸਮਰਪਤ' ਦੀ ਸਫਲਤਾ (ਜਿਸ ਦੀ ਦੂਜੀ ਐਡੀਸ਼ਨ ਵੀ ਛਪ ਚੁਕੀ ਹੈ), ਸੁਹਿਰਦ ਪਾਠਕਾਂ, ਆਗੂਆਂ ਅਤੇ ਸੰਸਥਾਵਾਂ ਦੀ ਸ਼ਾਬਾਸ਼ੇ ਦਾ ਸਿੱਟਾ, ਮਹਾਨ ਰਹਿਬਰ ਸਤਿਗੁਰੂ ਰਵਿਦਾਸ ਬਾਰੇ, ਇਹ ਦੂਜੀ ਕਿਤਾਬ, ਤੁਹਾਡੇ ਸਨਮੁੱਖ ਹੈ।

ਗੁਰੂ ਜੀ ਦਾ ਜੋ ਜੀਵਨ ਚਰਿਤਰ ਸਾਡੇ ਤਕ ਪੁੱਜਦਾ ਹੈ ਉਹ ਪੱਖਪਾਤੀ ਲੇਖਕਾਂ ਨੇ, ਕਪਟ ਭਰੇ ਦਿਲ ਨਾਲ, ਤੱਥਾਂ ਦਾ ਖਿਲਵਾੜ ਕਰ ਕੇ ਸਾਡੇ ਤੱਕ ਪੁਚਾਇਆ ਹੈ। ਇਸ ਫਿਰਕੂ ਟੋਲੇ ਦੀ ਮਨਸ਼ਾ ਰਹੀ ਕਿ ਹਿੰਦੂਵਾਦ ਦੇ ਗੜ੍ਹ ਬਨਾਰਸ ਵਿਚੋਂ ਉੱਠੀ ਇਸ ਚਿੰਗਾਰੀ ਦਾ ਪ੍ਰਚੰਡ ਰੂਪ, ਜੇ ਖਤਮ ਨਹੀਂ ਤਾਂ ਮਧਮ ਜ਼ਰੂਰ ਕੀਤਾ ਜਾ ਸਕੇ ਪਰ ਸੱਚਾਈ ਨੂੰ ਸੌ ਪਰਦੇ ਵੀ ਉਜਾਗਰ ਹੋਣੋਂ ਰੋਕ ਨਹੀਂ ਸਕਦੇ।

ਗੁਰੂ ਜੀ ਦੇ ਜੀਵਨ ਨਾਲ ਸੰਬੰਧਤ, ਕਰੀਬ ਸਭ ਪੱਖਾਂ ਬਾਰੇ ਵੱਖ ਵੱਖ ਰਾਵਾਂ ਹਨ। ਇਸ ਹਾਲਤ ਵਿਚ ਕੋਈ ਲਿਖੇ ਤਾਂ ਕੀ ਲਿਖੇ, ਜਨਮ ਤਾਰੀਖ, ਮਾਤਾ ਪਿਤਾ ਦੇ ਨਾਮ ਤੋਂ ਲੈ ਕੇ, ਇਹ ਸੰਸਾਰ ਤਿਆਗਣ ਤੱਕ ਦੇ ਸਾਰੇ ਮੁੱਦਿਆਂ ਤੇ ਵਿਚਾਰਾਂ ਦਾ ਸੁਮੇਲ ਨਹੀਂ। ਇਸ ਦਾ ਵੱਡਾ ਕਾਰਨ ਇਹੀ ਹੋ ਸਕਦਾ ਹੈ ਕਿ ਅਸਾਂ ਲੋਕਾਂ ਨੂੰ ਵਿਦਿਆ ਪ੍ਰਾਪਤੀ ਤੋਂ ਵਾਂਝੇ ਰੱਖਿਆ ਗਿਆ ਸੀ ਅਤੇ ਹੋਰ ਲੇਖਕਾਂ ਨੇ ਸਾਡੇ ਵਿਰਸੇ ਨਾਲ ਬੇਇਨਸਾਫ਼ੀ ਕੀਤੀ ਹਾਲਾਂ ਕਿ ਮਹਾਂਪੁਰਖਾਂ ਦਾ ਵਿਰਸਾ, ਸਰਬ ਸਾਂਝਾ ਸਰਮਾਇਆ ਹੁੰਦਾ ਹੈ।

ਮੈਂ, ਇਹ ਕਿਤਾਬ, ਮਹਾਨ ਗੁਰੂ ਲਈ, ਡਾਢੇ ਸ਼ਰਧਾ ਭਾਵ ਨਾਲ ਲਿਖੀ ਹੈ ਅਤੇ ਹੋਰ ਕਿਸੇ ਨੂੰ ਵੀ ਠੇਸ ਪੁਚਾਉਣ ਦੀ ਮੇਰੀ ਮਨਸ਼ਾ ਨਹੀਂ ਰਹੀ। ਜੇ ਕੁਝ

ਇਕ ਬੰਦ ਵੀ ਪਾਠਕ ਦੋਸਤਾਂ ਨੂੰ ਪਸੰਦ ਆਏ ਤਾਂ ਮੈਂ ਸਮਝਾਂਗਾ ਕਿ ਜੀਵਨ ਦੇ ਕੁਝ ਦਿਨ ਚੰਗੇ ਲੇਖੇ ਲੱਗੇ।

ਇਸ ਕਿਤਾਬ ਅੰਦਰ, ਕੁਝ ਮਹੱਤਵਪੂਰਨ ਪ੍ਰਸ਼ਨ, ਆਪ ਜੀ ਦੀ ਸੇਵਾ ਵਿੱਚ ਰੱਖੇ ਹਨ। ਮਿਸਾਲ ਵਜੋਂ ਗੁਰੂ ਜੀ ਦੀ ਫੋਟੋ ਇਕ ਸਾਰ, ਕਿਹੋ ਜਿਹੀ ਹੋਵੇ, ਜਨਮ ਦਿਨ ਮਨਾਉਣ ਦੇ ਢੰਗ ਵਿਚ ਤਬਦੀਲੀ ਹੋਵੇ, ਗੁਰੂ ਜੀ ਦੇ ਹੁੰਦੇ ਡਰਾਮਿਆਂ ਬਾਰੇ, ਆਦਿ ਆਦਿ। ਇਹਨਾਂ ਸਭ ਪੱਖਾਂ ਤੇ ਇੱਕ ਰਾਇ ਹੋਣ ਨਾਲ, ਮਹਾਨ ਗੁਰੂ ਦਾ ਮਾਣ ਹੋਰ ਵਧੇਗਾ।

ਇਸ ਕਿਤਾਬ ਨੂੰ ਸੋਧਣ, ਸੰਵਾਰਨ, ਸ਼ਿੰਗਾਰਨ ਵਿੱਚ ਸਾਡੇ ਦੋਸਤ, ਆਰਟਿਸਟ ਚਰਨ ਚੱਬੇਵਾਲ ਦਾ, ਸ੍ਰੀ ਜਰਨੈਲ ਸਿੰਘ ਮਾਡਲ ਹਾਊਸ ਜਲੰਧਰ ਦਾ ਅਤੇ ਅਦਾਰਾ ਜਨਤਕ ਲਹਿਰ ਪ੍ਰਿੰਟਿੰਗ ਪ੍ਰੈਸ ਦਾ, ਬਹੁਮੁੱਲਾ ਯੋਗਦਾਨ ਹੈ, ਜਿਸ ਲਈ ਮੈਂ ਇਹਨਾਂ ਦਾ ਰਿਣੀ ਹਾਂ।

ਇਸ ਕਿਰਤ ਦੀ ਪ੍ਰਕਾਸ਼ਕ, ਡਾ: ਅੰਬੇਡਕਰ ਮੈਮੋਰੀਅਲ ਕਮੇਟੀ ਗਰੇਟ ਬ੍ਰਿਟੇਨ ਦੇ ਮੈਂਬਰਾਂ ਅਤੇ ਅਹੁਦੇਦਾਰਾਂ ਦਾ ਧੰਨਵਾਦ, ਮੈਂ ਕਿਹੜੇ ਲਫਜ਼ਾਂ ਨਾਲ ਕਰਾਂ ਜਿਨ੍ਹਾਂ ਗੁਰੂ ਰਵਿਦਾਸ ਜੀ ਬਾਰੇ ਲਿਖਤ ਨੂੰ ਕਿਤਾਬੀ ਜਾਮਾ ਪਹਿਨਾਉਣ ਵਿਚ ਸਾਰੇ ਦਾ ਸਾਰਾ ਧੰਨ ਜੁਟਾਇਆ ਅਤੇ ਇਸ ਤਰ੍ਹਾਂ ਗੁਰੂ ਰਵਿਦਾਸ ਜੀ ਪ੍ਰਤੀ ਆਪਣੇ ਨਿੱਘੇ ਜਜ਼ਬੇ ਦਾ ਅਮਲੀ ਥੰਮ੍ਹ ਗੱਡਿਆ ਹੈ।

ਇਹ ਗੱਲ ਨਿਰਸੰਕੋਚ ਕਹੀ ਜਾ ਸਕਦੀ ਹੈ ਕਿ ਇੰਗਲੈਂਡ ਦੀਆਂ ਸਭ ਜਥੇਬੰਦੀਆਂ ਦੇ ਮੁਕਾਬਲੇ, ਡਾ: ਅੰਬੇਡਕਰ ਮੈਮੋਰੀਅਲ ਕਮੇਟੀ, ਇਕ ਕਾਬਲੇ-ਫ਼ਖ਼ਰ ਸੰਸਥਾ ਹੈ ਜਿਸ ਨੇ, ਕੌਮੀ ਵਿਚਾਰਧਾਰਾ ਹਿਤ ਠੋਸ ਨਿੱਗਰ ਕੰਮ ਕੀਤਾ ਹੈ। ਕਮੇਟੀ ਦੇ ਮੈਂਬਰਾਂ ਦੀ, ਸਤਿਗੁਰੂ ਰਵਿਦਾਸ ਜੀ ਪ੍ਰਤੀ, ਸ਼ਰਧਾ ਦੀ ਦਾਦ ਦੇਣੀ ਬਣਦੀ ਹੈ। ਮੈਮੋਰੀਅਲ ਕਮੇਟੀ, ਸਾਰੀਆਂ ਕੌਮੀ ਸੰਸਥਾਵਾਂ ਅਤੇ ਵਿਅਕਤੀਆਂ ਲਈ ਪ੍ਰੇਰਣਾ ਦਾ ਇਕ ਖ਼ੂਬਸੂਰਤ ਨਮੂਨਾ ਹੈ।

ਇਸ ਕਿਤਾਬ ਬਾਰੇ ਆਪ ਸਭ ਦੀ ਰਾਇ, ਮੇਰੀ ਲੇਖਣੀ ਵਿਚ ਸੁਧਾਰ ਦਾ ਸਬੱਬ ਹੋਵੇਗੀ।

ਮਿਤੀ—24 ਫਰਵਰੀ, 1986 ਸੋਹਣ ਸਹਿਜਲ

# 1

# ਜੇ ਨਾ ਜੱਗ ਤੇ ਗੁਰੂ ਰਵਿਦਾਸ ਹੁੰਦਾ

ਹੁੰਦੇ ਜ਼ਿੰਦਗੀ ਨਾਮ ਤੋਂ ਨਹੀਂ ਜਾਣੂ,
ਨਾ ਕੋਈ ਜੀਣ ਦਾ ਜੱਗ ਤੇ ਹੱਜ ਹੁੰਦਾ ।

ਪ੍ਰਾਚੀਨ ਜ਼ਮਾਨੇ ਦੇ ਮਨੂੰ ਸਦਕਾ,
ਭੈੜਾ ਹਾਲ ਗਰੀਬਾਂ ਦਾ ਅੱਜ ਹੁੰਦਾ ।

ਪਹਿਲਾਂ ਵਾਂਗ ਹੀ ਹੋਂਵਦੇ ਅੱਧ-ਨੰਗੇ,
ਸਾਡਾ ਸਾਰਾ ਸ਼ਰੀਰ ਨਾ ਕੱਜ ਹੁੰਦਾ ।

ਪਹਿਲਾਂ ਵਾਂਗ ਹੀ ਬੁਰਕੀਆਂ ਜੂਠ ਖਾਂਦੇ,
ਭੁੱਖੇ ਪੇਟ ਦਾ ਕਦੇ ਨਾ ਰੱਜ ਹੁੰਦਾ ।

ਪੈਂਦੀ ਸਿਰਾਂ ਉੱਤੇ ਅੱਗ ਦੋਜ਼ਖਾਂ ਦੀ,
ਸਾਨੂੰ ਕੋਈ ਨਾ ਹੋਸ਼ ਹਵਾਸ ਹੁੰਦਾ ।

ਸਿੱਕਾ ਅੱਜ ਵੀ ਕੰਨਾਂ ਦੇ ਵਿਚ ਪੈਂਦਾ,
ਜੇ ਨਾ ਜੱਗ ਤੇ ਗੁਰੂ ਰਵਿਦਾਸ ਹੁੰਦਾ ।

ਪ੍ਰਮਾਤਮਾ ਨੇ ਸ਼ੂਦਰ ਨੂੰ ਗੁਲਾਮੀ ਕਰਨ ਲਈ ਹੀ ਬਣਾਇਆ ਹੈ --ਮਨੂੰ

# 2

# ਸਾਡਾ ਸੱਖਣਾ ਜਿਹਾ ਇਤਿਹਾਸ ਹੁੰਦਾ

ਰਹਿੰਦੇ ਦੂਰ ਹੀ ਕੋਟ-ਕਚਹਿਰੀਆਂ ਤੋਂ,
ਸਾਡਾ ਕੋਈ ਵਕੀਲ ਨਾ ਜੱਜ ਹੁੰਦਾ ।

ਲੱਗੇ ਹੁੰਦੇ ਜ਼ੁਬਾਨ ਤੇ ਲੱਖ ਤਾਲੇ,
ਏਦਾਂ ਨਹੀਂ ਸਟੇਜਾਂ ਤੇ ਗੱਜ ਹੁੰਦਾ ।

ਦਿੰਦਾ ਕੋਈ ਨਾ ਮੱਤ ਲਤਾੜਿਆਂ ਨੂੰ,
ਨਾ ਹੀ ਜ਼ਿੰਦਗੀ ਜੀਣ ਦਾ ਚੱਜ ਹੁੰਦਾ ।

ਇਹਨਾਂ ਪੱਗਾਂ ਦੁਪੱਟਿਆਂ ਚੁੰਨੀਆਂ ਥਾਂ,
ਸਾਡੇ ਸਿਰਾਂ ਤੇ ਟੋਕਰੀ ਛੱਜ ਹੁੰਦਾ ।

ਹੁੰਦਾ ਜ਼ਿਕਰ ਨਾ ਕਿਸੇ ਤਾਰੀਖ਼ ਅੰਦਰ,
ਸਾਡਾ ਸੱਖਣਾ ਜਿਹਾ ਇਤਿਹਾਸ ਹੁੰਦਾ ।

ਸਾਡਾ ਨਾਮ ਨਿਸ਼ਾਨ ਨਾ ਕਿਤੇ ਹੁੰਦਾ,
ਜੇ ਨਾ ਜੱਗ ਤੇ ਗੁਰੂ ਰਵਿਦਾਸ ਹੁੰਦਾ ।

ਸ਼ੂਦਰ, ਕਦੇ ਵੀ ਧਰਮ-ਪ੍ਰਚਾਰਕ ਨਹੀਂ ਬਣ ਸਕਦਾ—ਮਨੂੰ

# ੩

# ਤੇਰੇ ਬਾਝ ਮਾਹੀਆ ਜਿਹੜਾ ਹਾਲ ਹੁੰਦਾ

ਸਾਡੇ ਲਈ ਅਲੱਗ ਕਾਨੂੰਨ ਹੁੰਦਾ,
ਸਾਡੇ ਲਈ ਵਤੀਰਾ ਵੀ ਖਾਸ ਹੁੰਦਾ ।

ਹੁੰਦੇ ਪੀਣ ਪਿਲਾਉਣ ਨੂੰ ਲੱਖ ਹੰਝੂ,
ਪਸ਼ੂਆਂ ਵਾਂਗਰਾਂ ਖਾਣ ਨੂੰ ਘਾਸ ਹੁੰਦਾ ।

ਪਿੰਡ ਸ਼ਹਿਰ ਤੋਂ ਬਾਹਰ ਰਿਹਾਇਸ਼ ਹੁੰਦੀ,
ਪਿੰਡ ਸ਼ਹਿਰ ਤੋਂ ਬਾਹਰ ਬਨਵਾਸ ਹੁੰਦਾ ।

ਅਸੀਂ ਜੱਗ ਦੇ ਲਈ ਮਖੌਲ ਹੁੰਦੇ,
ਸਾਡਾ ਵਿਚ ਜਹਾਨ ਦੇ ਹਾਸ ਹੁੰਦਾ ।

ਤੇਰੇ ਬਾਝ ਮਾਹੀਆ ਜਿਹੜਾ ਹਾਲ ਹੁੰਦਾ.
ਮੇਰੀ ਕਲਮ ਤੋਂ ਨਹੀਂ ਕਿਆਸ ਹੁੰਦਾ ।

ਸਾਡਾ ਹਾਲ ਹਵਾਲ, ਬੇਹਾਲ ਹੁੰਦਾ,
ਜੇ ਨਾ ਜੱਗ ਤੇ ਗੁਰੂ ਰਵਿਦਾਸ ਹੁੰਦਾ ।

ਜੋ ਵਰਣ ਵਿਵਸ਼ਥਾ ਨੂੰ ਨਹੀਂ ਮੰਨਦਾ ਉਹ ਹਿੰਦੂ ਨਹੀਂ ਕਹਾ ਸਕਦਾ—ਗਾਂਧੀ

# 4

# ਸਾਡੇ ਬੁੱਲ੍ਹਾਂ ਦੇ ਉੱਤੇ ਫਰਿਆਦ ਹੁੰਦੀ

ਬੁੱਧੀ, ਅਕਲ, ਦਲੀਲ, ਦਿਮਾਗ ਬਾਝੋਂ,
ਭਾਰੂ ਸਾਡੇ ਤੇ ਅੰਧ-ਵਿਸ਼ਵਾਸ ਹੁੰਦਾ ।

ਰਹੀ ਇਕ ਪਾਸੇ ਗੱਲ ਕੋਠੀਆਂ ਦੀ,
ਸਾਡੇ ਸਿਰਾਂ ਦੀ ਛੱਤ, ਆਕਾਸ਼ ਹੁੰਦਾ ।

ਸਾਡੀ ਹਰ ਇਕ ਆਸ ਬੇਆਸ ਹੁੰਦੀ,
ਸਾਡਾ ਹਰ ਖ਼ਿਆਲ, ਉਦਾਸ ਹੁੰਦਾ ।

ਸਾਡੇ ਬੁੱਲ੍ਹਾਂ ਦੇ ਉੱਤੇ ਫਰਿਆਦ ਹੁੰਦੀ,
ਸਾਡੇ ਨੈਣਾਂ 'ਚ ਰਾਵੀ ਬਿਆਸ ਹੁੰਦਾ ।

ਹੁੰਦਾ ਸੱਖਣਾ ਹੱਥਾਂ ਦੇ ਵਿਚ ਕਾਸਾ,
ਮਨਾਂ ਵਿਚ ਗੁਲਾਮੀ ਦਾ ਵਾਸ ਹੁੰਦਾ ।

ਛੂਤ ਛਾਤ ਬਿਮਾਰੀ ਦਾ ਜ਼ੋਰ ਹੁੰਦਾ,
ਜੇ ਨਾ ਜੱਗ ਤੇ ਗੁਰੂ ਰਵਿਦਾਸ ਹੁੰਦਾ ।

ਸੂਦਰ ਦਾ ਜੋ ਅੰਗ ਕਿਸੇ ਉੱਚ ਜਾਤੀਏ ਨਾਲ ਛੋਹ ਜਾਵੇ, ਕੱਟ ਦਿਓ—ਮਨੂੰ

# 5

# ਸਾਡਾ ਕੋਈ ਵੀ ਕੰਮ ਨਾ ਰਾਸ ਹੁੰਦਾ

ਰੀਝ ਉੱਗਦੀ, ਉੱਗ ਕੇ ਮਰ ਜਾਂਦੀ,
ਕੋਈ ਖ਼ਾਬ ਨਾ ਕੋਈ ਅਹਿਸਾਸ ਹੁੰਦਾ ।

ਸਾਡੇ ਹੌਕਿਆਂ ਹਾਵਿਆਂ ਰੋਸਿਆਂ ਨੂੰ,
ਦੇਣ ਵਾਲਾ ਨਾ ਕੋਈ ਧਰਵਾਸ ਹੁੰਦਾ ।

ਰੁੱਖੇ ਸੁੱਕੇ ਅਛੂਤ ਦੇ ਜਿਸਮ ਉੱਤੇ,
ਵੱਖੋ ਵੱਖਰਾ ਹੱਡੀਆਂ ਮਾਸ ਹੁੰਦਾ ।

ਸ਼ਰੇਆਮ ਅਛੂਤ ਦੀ ਲੁੱਟ ਹੁੰਦੀ,
ਸ਼ਰੇਆਮ ਅਛੂਤ ਦਾ ਨਾਸ ਹੁੰਦਾ ।

ਪੈਂਦਾ ਦੇਖਣਾ ਮੁੱਖ ਨਾਕਾਮੀਆਂ ਦਾ,
ਸਾਡਾ ਕੋਈ ਵੀ ਕੰਮ ਨਾ ਰਾਸ ਹੁੰਦਾ ।

ਆਦੀ ਕੌਮ ਦੇ ਫੁੱਟ ਨਸੀਬ ਜਾਂਦੇ,
ਜੇ ਨਾ ਜੱਗ ਤੇ ਗੁਰੂ ਰਵਿਦਾਸ ਹੁੰਦਾ ।

ਅਗਰ ਸ਼ੂਦਰ ਗਲਤੀ ਨਾਲ ਬ੍ਰਾਹਮਣ ਤੇ ਥੁੱਕ ਦੇਵੇ ਤਾਂ ਰਾਜਾ ਉਸ ਦੇ ਦੋਵੇਂ ਬੁੱਲ੍ਹ ਕਟਵਾ ਦੇਵੇ । — ਮਨੂੰ

6

# ਅੱਜ ਗੁਰੂ ਰਵਿਦਾਸ ਜੀ, ਕਾਸ਼ ! ਹੁੰਦਾ

ਤੈਨੂੰ ਗੁਰੂ ਰਵਿਦਾਸ ਜੀ ਯਾਦ ਕਰੀਏ,
ਜਦੋਂ ਦੇਖੀਏ ਅੱਜ, ਵਿਨਾਸ਼ ਹੁੰਦਾ ।

ਰੋਜ਼ ਗ਼ਮ ਖਾਂਦੀ ਕੌਮ ਆਖਦੀ ਏ,
ਅੱਜ ਗੁਰੂ ਰਵਿਦਾਸ ਜੀ ਕਾਸ਼ ਹੁੰਦਾ ।

ਰਵਿਦਾਸ ਵਰਗਾ ਆਗੂ ਅਤੇ ਰਹਿਬਰ,
ਕਿਤੇ ਯੁਗਾਂ ਦੇ ਬਾਅਦ ਤਰਾਸ਼ ਹੁੰਦਾ ।

ਪਹਿਲਾਂ ਖੂਬ ਹਨੇਰ ਦਾ ਨਾਚ ਹੁੰਦਾ,
ਪਿੱਛੋਂ ਜਾ ਕੇ ਕਿਤੇ ਪ੍ਰਕਾਸ਼ ਹੁੰਦਾ ।

ਤੈਨੂੰ ਕਾਂਸ਼ੀ ਦੇ ਸ਼ਹਿਰ 'ਚੋਂ ਲੱਭਦੇ ਹਾਂ,
ਤੇਰੇ ਜਿਹਾ ਨਹੀਂ ਕੋਈ ਤਲਾਸ਼ ਹੁੰਦਾ ।

ਅਸੀਂ ਸੁੱਖ ਆਜ਼ਾਦੀ ਦਾ ਦੇਖਦੇ ਨਾ,
ਜੇ ਨਾ ਜੱਗ ਤੇ ਗੁਰੂ ਰਵਿਦਾਸ ਹੁੰਦਾ ।

ਕਿਸੇ ਨੀਵੀਂ ਜਾਤੀ ਇਨਸਾਨ ਦੁਆਰਾ ਤਿਆਰ ਕੀਤਾ ਭੋਜਨ ਨਹੀਂ ਖਾਣਾ ਚਾਹੀਦਾ । — ਦਇਆ ਨੰਦ ਸਰਸਵਤੀ

# 7

# ਹਿੰਦੂਵਾਦ ਦੀ ਜਾਤ ਪ੍ਰਥਾ ਅੰਦਰ

ਹਿੰਦੂਵਾਦ ਦੀ ਜਾਤ ਪ੍ਰਥਾ ਅੰਦਰ,
ਸ਼ੂਦਰ ਕੋਈ ਮਹਾਨ ਨਹੀਂ ਹੋ ਸਕਦਾ।

ਸ਼ੂਦਰ ਕੋਈ ਗੁਲਾਮ ਤਾਂ ਹੋ ਸਕਦਾ,
ਸ਼ੂਦਰ ਕੋਈ ਪਰਧਾਨ ਨਹੀਂ ਹੋ ਸਕਦਾ।

ਉਹਦੀ ਬਲੀ ਚੜ੍ਹਾਈ ਤਾਂ ਜਾ ਸਕਦੀ,
ਐਪਰ ਸ਼ੂਦਰ ਭਗਵਾਨ ਨਹੀਂ ਹੋ ਸਕਦਾ।

ਸ਼ੂਦਰ ਰਿਹਾ ਹੈ, ਰਹੇਗਾ ਸਦਾ ਹੀਣਾ,
ਸ਼ੂਦਰ ਕੋਈ ਬਲਵਾਨ ਨਹੀਂ ਹੋ ਸਕਦਾ।

ਇੱਕੋ ਜਿਹੇ ਮਨੁੱਖ ਦੇ ਅੰਗ ਭਾਵੇਂ,
ਸ਼ੂਦਰ ਕਿਸੇ ਸਮਾਨ ਨਹੀਂ ਹੋ ਸਕਦਾ।

ਉਹਦੇ ਲਈ ਧਿੱਕਾਰ ! ਧਿੱਕਾਰ ! ਹੁੰਦੀ,
ਸ਼ੂਦਰ ਕੋਈ ਪ੍ਰਵਾਨ ਨਹੀਂ ਹੋ ਸਕਦਾ।

ਸ਼ੂਦਰ ਦਾ ਅੰਨ ਖਾ ਕੇ ਮਰਨੇ ਵਾਲਾ ਬ੍ਰਾਹਮਣ, ਸੱਤ ਜਨਮਾਂ ਤੱਕ ਸੂਰ ਅਤੇ ਅੱਠ ਜਨਮਾਂ ਤਕ ਗਿੱਧ ਬਣਦਾ ਹੈ।—ਵ੍ਰਿਧਅਤਿ ਸਮ੍ਰਿਤੀ

# 8

# ਉਹਨੂੰ ਲਾਰੇ ਨੇ ਹੋਰ ਜਹਾਨ ਵਾਲੇ

ਲੱਖ ਮਹਿਲ ਇਮਾਰਤਾਂ ਘੜੀ ਜਾਵੇ,
ਉਹਦਾ ਕੋਈ ਦਲਾਨ ਨਹੀਂ ਹੋ ਸਕਦਾ ।

ਉਹਦੇ ਕੋਲ ਮਕਾਨ ਨਹੀਂ ਹੋ ਸਕਦਾ,
ਉਹਦਾ ਕੋਈ ਸ਼ਮਸ਼ਾਨ ਨਹੀਂ ਹੋ ਸਕਦਾ ।

ਸਾਰੀ ਜ਼ਿੰਦਗੀ ਰਹੇ ਅਧੀਨ ਸ਼ੂਦਰ,
ਉਹਦਾ ਵਿਧੀ ਵਿਧਾਨ ਨਹੀਂ ਹੋ ਸਕਦਾ ।

ਉਹਨੂੰ ਰੱਬ ਨੇ ਸਾਜਿਆ ਮੂੜ੍ਹ ਮੂਰਖ,
ਉਹਨੂੰ ਕੋਈ ਗਿਆਨ ਨਹੀਂ ਹੋ ਸਕਦਾ ।

ਹਿੱਸੇ ਆਏ ਨੇ ਦੁੱਖ ਹੀ ਦੁੱਖ ਉਹਦੇ
ਉਹਨੂੰ ਸੁੱਖ ਪ੍ਰਦਾਨ ਨਹੀਂ ਹੋ ਸਕਦਾ ।

ਉਹਨੂੰ ਲਾਰੇ ਨੇ ਹੋਰ ਜਹਾਨ ਵਾਲੇ,
ਉਹਦਾ ਇਹ ਜਹਾਨ ਨਹੀਂ ਹੋ ਸਕਦਾ ।

ਨੀਂਵੀਂ ਜਾਤੀ ਲੋਕਾਂ ਨਾਲ ਗੱਲਬਾਤ ਕਰਨ ਤੋਂ ਬਾਅਦ ਇਸ਼ਨਾਨ ਜ਼ਰੂਰ ਕਰਨਾ ਚਾਹੀਦਾ ਹੈ ਤਾਂ ਹੀ ਸ਼ੁਧੀ ਹੁੰਦੀ ਹੈ ।—ਮਨੂੰ

# ੭

# ਸ਼ੂਦਰ ਕੋਈ ਸਰਾਪ ਤਾਂ ਹੋ ਸਕਦਾ

ਸ਼ੂਦਰ ਕੋਈ ਸਰਾਪ ਤਾਂ ਹੋ ਸਕਦਾ,
ਸ਼ੂਦਰ ਕੋਈ ਵਰਦਾਨ ਨਹੀਂ ਹੋ ਸਕਦਾ।

ਹੱਸ ਸਕਦਾ ਨਹੀਂ ਹੈ ਮੌਜ ਅੰਦਰ,
ਲੋੜ ਪਏ, ਹੈਰਾਨ ਨਹੀਂ ਹੋ ਸਕਦਾ।

ਉਹਨੂੰ ਚਾਹੀਦੈ ਸਦਾ ਧਿਆਨ ਰੱਖੇ,
ਉਹਦੇ ਵਲ ਧਿਆਨ ਨਹੀਂ ਹੋ ਸਕਦਾ।

ਲੱਖ ਦਰਦ ਕਹਾਣੀਆਂ ਦਿਲ ਅੰਦਰ,
ਐਪਰ ਦਰਦ ਬਿਆਨ ਨਹੀਂ ਹੋ ਸਕਦਾ।

ਸਿੱਧਾ ਆਉਂਦਾ ਬੁਢਾਪਾ ਹੀ ਬਚਪਨੇ ਤੋਂ,
ਚੰਗੀ ਤਰ੍ਹਾਂ ਜੁਆਨ ਨਹੀਂ ਹੋ ਸਕਦਾ।

ਉਹਦੇ ਲਈ ਨੇ ਲਾਹਣਤਾਂ ਅਤੇ ਝਿੜਕਾਂ,
ਉਹਦਾ ਕੋਈ ਸਨਮਾਨ ਨਹੀਂ ਹੋ ਸਕਦਾ।

ਕਪਲਾ ਗਾਂ ਦਾ ਦੁੱਧ ਪੀਣ ਜਾਂ ਵੇਦ ਮੰਤ੍ਰ ਬੋਲਣ ਤੇ, ਸ਼ੂਦਰ, ਜ਼ਰੂਰ ਨਰਕ ਵਿਚ ਜਾਵੇਗਾ।—ਪ੍ਰਾਸ਼ਰ ਸਿਮਰਤੀ

# 10

# ਬਿਨਾਂ ਜ਼ਾਤ ਪ੍ਰਥਾ ਦੇ ਖਾਤਮੇ ਤੋਂ

ਓਹਨੂੰ ਚਾਹੀਦੇ, ਸਦਾ ਹੀ ਹੁਕਮ ਮੰਨੇ,
ਓਹਦਾ ਕੋਈ ਫ਼ੁਰਮਾਨ ਨਹੀਂ ਹੋ ਸਕਦਾ ।

ਜਿੱਥੇ ਰਹਿੰਦਾ ਓਹ ਧਰਤ ਵੀ ਨਹੀਂ ਉਹਦੀ,
ਓਹਦਾ ਕੋਈ ਸਥਾਨ ਨਹੀਂ ਹੋ ਸਕਦਾ ।

ਖ਼ੂਨ ਡੋਲ੍ਹ ਕੇ ਅੰਨ ਭੰਡਾਰ ਭਰਦਾ,
ਓਹਦਾ ਦੋ-ਮੁੱਠ ਧਾਨ ਨਹੀਂ ਹੋ ਸਕਦਾ ।

ਓਹਦੇ ਲਈ ਤਲਵਾਰਾਂ ਤੇ ਬਰਛੀਆਂ ਨੇ,
ਓਹਦੇ ਕੋਲ ਮਿਆਨ ਨਹੀਂ ਹੋ ਸਕਦਾ ।

ਚਾਹੇ ਜੋ ਵੀ ਕਰੇ, ਇਤਿਹਾਸ ਅੰਦਰ,
ਓਹਦਾ ਨਾਮ ਨਿਸ਼ਾਨ ਨਹੀਂ ਹੋ ਸਕਦਾ ।

ਬਿਨਾ ਜ਼ਾਤ ਪ੍ਰਥਾ ਦੇ ਖਾਤਮੇ ਤੋਂ,
ਸੋਹਣ, ਅਮਨ ਅਮਾਨ ਨਹੀਂ ਹੋ ਸਕਦਾ ।

ਅਗਰ ਸ਼ੂਦਰ ਕਿਸੇ ਬ੍ਰਾਹਮਣ ਨੂੰ ਗਾਲੀ ਦੇਵੇ ਤਾਂ ਉਸਦੀ ਜੀਭ ਕੱਟ ਦਿੱਤੀ ਜਾਏ—ਮਨੂੰ

# 11

# ਰਵਿਦਾਸ ਖ਼ੁਦਾ ਦੇ ਨੂਰ ਵਰਗਾ

ਧੰਨ ਮਾਂ ਤੇ ਧੰਨ ਉਹ ਧਰਤ ਜਿੱਥੇ,
ਪੁੱਤ ਜੰਮਿਆਂ ਰਵੀ ਦੇ ਨੂਰ ਵਰਗਾ ।

ਜਿਹਦਾ ਸੁੱਖ, ਸਿਆਲ ਦੀ ਧੁੱਪ ਵਰਗਾ,
ਜਿਹਦਾ ਰਹਿਮ ਬਰਸਾਤ ਦੀ ਭੂਰ ਵਰਗਾ ।

ਸੂਰਜ ਉੱਗਦਾ ਏ ਜਿਹਦਾ ਤੇਜ਼ ਲੈਕੇ,
ਚੰਨ ਮੁੱਖੜਾ ਹੈ, ਕੋਹਿਨੂਰ ਵਰਗਾ ।

ਜਿਹਨੂੰ ਦੇਖਿਆਂ ਚਿੱਤ ਸਰੂਰ ਆਵੇ,
ਜਿਹਦਾ ਮਿੱਠੜਾ ਬੋਲ ਖਜੂਰ ਵਰਗਾ ।

ਕਦੇ ਜਾਪਦੈ ਸ਼ਹਿਨਸ਼ਾਹ ਕੋਈ ਆਇਆ,
ਕਦੇ ਜਾਪਦੈ ਕਿਸੇ ਮਜ਼ਦੂਰ ਵਰਗਾ ।

ਜਾਨ ਪਾਉਣ ਲਈ ਮੁਰਦਿਆਂ ਵਿਚ ਆਇਆ,
ਰਵਿਦਾਸ, ਖ਼ੁਦਾ ਦੇ ਨੂਰ ਵਰਗਾ ।

ਸਮਕਾਲੀ ਰਾਇ ਅਨੁਸਾਰ, ਗੁਰੂ ਜੀ, ਸੁੰਦਰਤਾ ਦੀ ਮੂਰਤੀ ਸਨ ।

12

# ਉਹ ਤਾਂ ਪੁੰਜ ਹੈ ਰਹਿਮਤਾਂ ਸਾਰੀਆਂ ਦਾ

ਝੱਲੀ ਜਾਏ ਨਾ ਰੂਪ ਦੀ ਤਾਬ ਯਾਰੋ,
ਜਾਪੇ ਡੁਲ੍ਹਦਾ ਮੁੱਖ ਤੋਂ ਨੂਰ ਉਹਦੇ ।

ਮਸਤ ਬੁਲ੍ਹੀਆਂ ਰਹਿਮ ਦੀ ਦਾਤ ਵੰਡਣ,
ਭਰਿਆ ਅੱਖੀਆਂ ਵਿੱਚ ਸਰੂਰ ਉਹਦੇ ।

ਭਾਵੇਂ ਪਹੁੰਚਿਆ ਏ ਬੜੀ ਉੱਚ ਪਦਵੀ,
ਨੇੜੇ ਢੁੱਕਿਆ ਨਹੀਂ ਗਰੂਰ ਉਹਦੇ ।

ਉਹ ਪੁੰਜ ਹੈ ਰਹਿਮਤਾਂ ਸਾਰੀਆਂ ਦਾ,
ਇਹ ਖ਼ਾਕ ਉਹਦੀ, ਕੋਹਿਨੂਰ ਉਹਦੇ ।

ਉਹਨੇ ਕਿਸੇ ਨੂੰ ਵੀ ਖਾਲੀ ਮੋੜਿਆ ਨਾ,
ਬੈਠਾ ਜੋ ਵੀ ਆਣ ਹਜ਼ੂਰ ਉਹਦੇ ।

ਦੇਣ ਆ ਗਿਆ ਮਾਣ ਨਿਮਾਣਿਆਂ ਨੂੰ,
ਕਿਰਤੀ ਕਾਮੇ ਗਰੀਬ ਮਜ਼ਦੂਰ ਉਹਦੇ ।

ਪ੍ਰਗਟ ਭਏ ਰਵਿਦਾਸ ਜੀ, ਸ਼ੋਭਾ ਕਹੀ ਨਾ ਜਾਏ ।

# 13

# ਹੋਣਹਾਰ ਸੀ ਬਚਪਨਾ ਗੁਰੂ ਜੀ ਦਾ

ਰਵੀ ਸੋਚ ਵਿਚਾਰ ਵਿਚ ਲੀਨ ਰਹਿੰਦੇ,
ਹੋਣਹਾਰ ਸੀ ਬਚਪਨਾ ਗੁਰੂ ਜੀ ਦਾ ।

ਸੇਵਾ ਭਾਵ ਦੇ ਵਿਚ ਬਤੀਤ ਹੋਇਆ,
ਬਲਿਹਾਰ ਸੀ ਬਚਪਨਾ ਗੁਰੂ ਜੀ ਦਾ ।

ਮਹਿਕਾਂ ਵੰਡਦੇ ਭਲੇ ਉਪਕਾਰ ਦੀਆਂ,
ਖੁਸ਼ਬੂਦਾਰ ਸੀ ਬਚਪਨਾ ਗੁਰੂ ਜੀ ਦਾ ।

ਬਣ ਗਏ ਉਹ ਆਸਰਾ ਮਾਪਿਆਂ ਦਾ,
ਮੱਦਦਗਾਰ ਸੀ ਬਚਪਨਾ ਗੁਰੂ ਜੀ ਦਾ ।

ਸ਼ਾਂਤ ਚਿੱਤ ਹੋ ਸੋਚ ਵਿਚਾਰ ਕਰਦੇ,
ਧਾਰਮਿਕ ਅਧਿਆਤਮਕ ਚੱਕਰਾਂ ਦੀ ।

ਕਦੇ ਬਾਹਰੀ ਗਿਆਨ ਗ੍ਰਹਿਣ ਕਰਦੇ,
ਕਦੇ ਬਹਿਸ ਹੁੰਦੀ ਗੂੜ੍ਹ ਅੱਖਰਾਂ ਦੀ ।

ਛੋਟੀ ਉਮਰ ਵਿਚ ਹੀ ਰਵਿਦਾਸ ਜੀ ਮੰਨੇ ਪ੍ਰਮੰਨੇ ਵਿਦਵਾਨ ਬਣ ਗਏ ।
—ਆਮ ਮੱਤ

# 14

# ਮੇਰੇ ਮਾਹੀ ਦੇ ਰਹਿਮ ਦੀ ਨਿਗ੍ਹਾ ਸਦਕਾ

ਜਿਉਂ ਜਿਉਂ ਰਵਿਦਾਸ ਜੀ ਹੋਏ ਵੱਡੇ,
ਸੇਵਾ ਹੋਰ ਗਰੀਬਾਂ ਦੀ ਕਰਨ ਲੱਗੇ।

ਦਰਦਮੰਦਾਂ ਦੇ ਦਰਦ ਨੂੰ ਪੀਣ ਲੱਗੇ,
ਲੋੜਮੰਦਾਂ ਦੀ ਲੋੜ ਨੂੰ ਹਰਨ ਲੱਗੇ।

ਭਰੀ ਜਾਂਦੇ ਮੁਰਾਦਾਂ ਦੇ ਨਾਲ ਝੋਲੀ,
ਖਾਲੀ ਮੁੜੇ ਨਾ ਜਿਹੜਾ ਵੀ ਸ਼ਰਨ ਲੱਗੇ।

ਨੰਗੇ ਜਿਸਮ ਦਾ ਦਰਦ ਹੰਢਾਉਣ ਲੱਗੇ,
ਨੰਗੇ ਪੈਰਾਂ ਦੀ ਪੀੜ ਨੂੰ ਜਰਨ ਲੱਗੇ।

ਮੇਰੇ ਮਾਹੀ ਦੇ ਰਹਿਮ ਦੀ ਨਿਗ੍ਹਾ ਸਦਕਾ,
ਡੂੰਘੇ ਜ਼ਖ਼ਮ ਜਹਾਨ ਦੇ ਭਰਨ ਲੱਗੇ।

ਦੱਬੀ ਘੁੱਟੀ ਜ਼ਮੀਨ ਦੀ ਹਿੱਕ ਵਿਚੋਂ,
ਸੋਮੇ ਆਸ ਉਮੀਦ ਦੇ ਝਰਨ ਲੱਗੇ।

ਆਪਣੇ ਮਾਨਵ ਧਰਮ ਦੇ ਪ੍ਰਚਾਰ ਹਿਤ ਗੁਰੂ ਜੀ ਦੇਸ਼ ਦੇ ਅਨੇਕ ਸਥਾਨਾਂ ਤੇ ਗਏ।

# 15

# ਮਿੱਠ ਬੋਲੜਾ ਨੇਕ ਸੁਭਾਅ ਹੋਇਆ

ਮਿਰਜ਼ਾਪੁਰ ਦੀ ਇੱਕ ਸੁਯੋਗ ਲੜਕੀ,
ਭਾਗਵੰਤੀ ਨਾਲ ਵਿਆਹ ਹੋਇਆ ।

ਮਹਾਂਪੁਰਖ ਰਵਿਦਾਸ ਦਾ ਨਾਲ ਜਿਹਦੇ,
ਦੁਨੀਆਂਦਾਰਾਂ ਵਾਂਗ ਨਿਰਬਾਹ ਹੋਇਆ ।

ਸਤੀ ਸਾਧਵੀ ਸੁੱਖ ਪੁਚਾਉਣ ਵਾਲੀ,
ਮਿੱਠ ਬੋਲੜਾ ਨੇਕ ਸੁਭਾਅ ਹੋਇਆ ।

ਜਿਉਂ ਮਿਲਦੀਆਂ ਆ ਕੇ ਦੋ ਨਦੀਆਂ,
ਇੱਕ ਜਾਨ ਤੇ ਇੱਕ ਵਹਾਅ ਹੋਇਆ ।

ਦੋਵੇਂ ਭਲੇ ਦੇ ਕੰਮ ਵਿੱਚ ਲੀਨ ਰਹਿੰਦੇ ।
ਕਰਦੇ ਜਿੰਨਾ ਵੀ ਪੁੰਨ ਕਮਾ ਹੋਇਆ ।

ਸੱਚ ਆਖਿਆ, ਧੰਨ ਉਹ ਇਸਤਰੀ ਹੈ,
ਪਤੀ ਦੇਵ ਵਾਲਾ ਜਿਹਦਾ ਰਾਹ ਹੋਇਆ ।

ਕਈ ਵਿਦਵਾਨ ਇਹ ਨਾਮ ਲੋਨਾ ਦੇਵੀ ਜਾਂ ਲੋਣੀ ਵੀ ਲਿਖਦੇ ਹਨ ।

# 16

# ਉਸ ਵੇਲੇ ਦਾ ਰਾਜ ਸੀ ਮੰਦਹਾਲੀ

ਉਸ ਵੇਲੇ ਦਾ ਰਾਜ ਸੀ ਮੰਦਹਾਲੀ,
ਰਾਜਾ, ਲੋਕਾਂ ਤੇ ਜ਼ੁਲਮ ਕਮਾਂਵਦਾ ਸੀ ।

ਉੱਚੀ ਜ਼ਾਤ ਅਖੌਤੀ ਦਾ ਧਾਰਣੀ ਜੋ;
ਨੀਵੀਂ ਜਾਤ ਤੇ ਕਹਿਰ ਨੂੰ ਢਾਂਵਦਾ ਸੀ ।

ਮੁਸਲਿਮ, ਹਿੰਦੂਆਂ ਨੂੰ ਪ੍ਰੇਸ਼ਾਨ ਕਰਦੇ,
ਹਿੰਦੂਵਾਦ; ਕਚੀਚੀਆਂ ਖ਼ਾਂਵਦਾ ਸੀ ।

ਬੰਦਾ ਜਾਣ ਕੇ ਤੀਵੀਂ ਨੂੰ ਐਸ਼ ਇਸ਼ਰਤ,
ਕਈ ਘੋਰ ਪਾਬੰਦੀਆਂ ਲਾਂਵਦਾ ਸੀ ।

ਚਾਰੇ ਪਾਸੇ ਸੀ ਘੋਰ ਕੁਹਰਾਮ ਮਚਿਆ,
ਧਰਮ ਅਤੇ ਸਮਾਜ ਦਾ ਹਾਲ ਭੈੜਾ ।

ਦੇਸ਼ ਉੱਤੇ ਸੀ ਰਾਜ ਬਿਦੇਸ਼ੀਆਂ ਦਾ,
ਐਸੇ ਰਾਜ ਦਾ ਸੋਹਣ, ਖਿਆਲ ਭੈੜਾ ।

ਜਾਤ ਵਿਵਸਥਾ, ਮੂਰਤੀ ਪੂਜਾ ਦਾ ਜ਼ੋਰ ਅਤੇ ਸੁਧਾਰਾਂ ਦਾ ਵਿਰੋਧ, ਇਹ ਹਿਦੂਵਾਦ ਦੇ ਮੁਖ ਦੋਸ਼ ਸਨ—ਐਸ. ਆਰ. ਸ਼ਰਮਾ

# 17

# ਪਤਨ ਹੋ ਗਿਆ ਧਰਮ ਦੇ ਤੀਰਥਾਂ ਦਾ

ਹਾਕਮ, ਨਸ਼ੇ ਸ਼ਰਾਬ ਦੇ ਵਿੱਚ ਰੱਜੇ,
ਡੁੱਬੇ ਰਹਿਣ ਵਿਲਾਸਤਾ ਰੰਗ ਅੰਦਰ ।

ਪਤਨ ਹੋ ਗਿਆ ਧਰਮ ਦੇ ਤੀਰਥਾਂ ਦਾ,
ਲੋਕ, ਮਸਤ ਸੀ ਥਿਰਕਦੇ ਅੰਗ ਅੰਦਰ ।

ਸਾਰੇ ਲੋਕ, ਵਿਨਾਸ਼ ਦੇ ਰਾਹ ਤੁਰ ਪਏ,
ਕੋਈ ਸੁਖ ਨੂੰ ਭਾਲਦਾ ਭੰਗ ਅੰਦਰ ।

ਜਾਪੇ ਜਿਉਂ ਅਸ਼ਾਂਤੀ ਯੁਧ ਛਿੜਿਆ,
ਦੁਨੀਆਂ ਕੁੱਦ ਪਈ ਕੂੜ ਦੇ ਜੰਗ ਅੰਦਰ ।

ਧੀਆਂ ਭੈਣਾਂ ਤ੍ਰੀਮਤਾ ਬੀਵੀਆਂ ਦਾ,
ਬੁਰਾ ਹਾਲ ਸੀ ਭੁੱਖ ਤੇ ਨੰਗ ਅੰਦਰ ।

ਹੋਇਆ ਰਾਜ ਸੀ ਡਾਢਿਆਂ ਖੋੜਿਆਂ ਦਾ,
ਧਾਹਾਂ ਮਾਰਦੀ, ਸਹਿਕਦੀ ਝੰਗ ਅੰਦਰ ।

ਸੰਤ ਮੱਤ ਦੇ ਆਗੂਆਂ ਸਦਕਾ, ਭਾਰਤ ਦਾ ਪੂਰਣ ਪਤਨ ਹੋਣੋਂ ਬਚ ਗਿਆ ।
—ਡਾ: ਗਣਪਤਿ ਚੰਦਰ ਗੁਪਤ

## 18

# ਆਏ ਗੁਰੂ ਰਵਿਦਾਸ ਸਵੇਰ ਬਣਕੇ

ਜਦੋਂ ਬੰਦੇ ਨੂੰ ਬੰਦਾ ਦੁਰਕਾਰਦਾ ਸੀ,
ਖੌਫ਼ਨਾਕ ਪ੍ਰਛਾਵਾਂ ਅਛੂਤ ਦਾ ਸੀ ।

ਬੰਦਾ ਲਾਗੇ ਨਹੀਂ ਪਾਣੀ ਦੇ ਆ ਸਕਦਾ,
ਕੁੱਤਾ ਖੂਹ ਉੱਤੇ ਚੜ੍ਹ ਮੂਤਦਾ ਸੀ ।

ਉਦੋਂ ਦੇਖ ਅਛੂਤ ਨੂੰ ਸ਼ੋਰ ਪੈਂਦਾ,
ਬੰਦਾ ਜਿਉਂ ਸਰੂਪ ਕੋਈ ਭੂਤ ਦਾ ਸੀ ।

ਕੁੱਟ ਮਾਰ ਦੁਰਕਾਰ ਹਜ਼ਾਰ ਝਿੜਕਾਂ,
ਹਾਲ ਬੁਰਾ ਮਨੁੱਖੀ ਕਲਬੂਤ ਦਾ ਸੀ ।

ਇਹੋ ਜਿਹੇ ਅੰਧਕਾਰ ਦੇ ਖਾਤਮੇ ਨੂੰ,
ਆਏ ਗੁਰੂ ਰਵਿਦਾਸ ਸਵੇਰ ਬਣਕੇ ।

ਦੇਣ ਲਈ ਦਲੇਰੀਆਂ ਮਾੜਿਆਂ ਨੂੰ,
ਆਏ ਗੁਰੂ ਰਵਿਦਾਸ ਦਲੇਰ ਬਣਕੇ ।

ਬ੍ਰਾਹਮਣ ਹਿੰਦੂ ਕਿਸੇ ਹੋਰ ਹਿੰਦੂ ਨੂੰ ਵੀ ਆਪਣਾ ਗਿਆਨ ਨਹੀਂ ਦਿੰਦੇ ਸਨ, ਹੋਰ ਤਾਂ ਗੱਲ ਛੱਡੋ । —ਅਲਬਰੂਨੀ

# 19

# ਲੋਕ ਪੀੜ ਨੂੰ ਮੰਨਿਆਂ ਪੀੜ ਆਪਣੀ

ਸਤਿਗੁਰੂ ਰਵਿਦਾਸ ਨੇ ਜੱਗ ਅੰਦਰ,
ਕੌੜੇ ਅਨੁਭਵ, ਕੌੜੀ ਅਸਲੀਅਤ ਤੱਕੀ ।

ਚੰਗੇ ਭਲੇ ਇਨਸਾਨ ਦੀ ਜ਼ਾਤ ਨਾਲੋਂ,
ਜਾਨਵਰਾਂ ਦੀ ਵੱਧ ਅਹਿਮੀਅਤ ਤੱਕੀ ।

ਲੋਕ-ਪੀੜ ਨੂੰ ਮੰਨਿਆਂ ਪੀੜ ਆਪਣੀ,
ਲੋਕਾਂ ਦੀ ਬੀਮਾਰ ਤਬੀਅਤ ਤਕੀ ।

ਗੁਣ ਬੰਦੇ ਦੇ ਕੋਈ ਵੀ ਪੁੱਛਦਾ ਨਾ,
ਜਨਮ ਜਾਤ ਦੀ ਵੱਧ ਹੈਸੀਅਤ ਤੱਕੀ ।

ਇੱਕ ਪਾਸੇ ਵਸੀਅਤ ਵਿੱਚ ਐਸ਼ ਮੌਜਾਂ,
ਇੱਕ ਪਾਸੇ ਗੁਲਾਮ ਵਸੀਅਤ ਤੱਕੀ ।

ਆਇਆ ਸੁੱਖ ਦਾ ਸਾਹ ਨਿਮਾਣਿਆਂ ਨੂੰ,
ਉਹਨਾਂ ਜਦੋਂ ਰਵਿਦਾਸ ਸ਼ਖਸ਼ੀਅਤ ਤੱਕੀ ।

ਦਲਿਤਾਂ ਵਿੱਚ ਅੱਜ ਦੀ ਚੇਤਨਾ, ਗੁਰੂ ਰਵਿਦਾਸ਼ ਵਰਗੇ ਮਹਾਨ ਪੁਰਖਾਂ ਦੀ ਕੁਰਬਾਨੀ ਸਦਕਾ ਹੀ ਹੈ ।

# 20

# ਮਹਾਂ ਗੁਰੂ ਰਵਿਦਾਸ ਜਾਂ ਭੀਮ ਕੋਈ

ਮਹਾਂ ਗੁਰੂ ਰਵਿਦਾਸ ਜਾਂ ਭੀਮ ਕੋਈ,
ਯਾਰੋ ਸਮੇਂ ਦੀ ਨਾੜ ਪਛਾਣ ਲੈਂਦਾ,

ਜ਼ੋਰਾਵਰਾਂ ਦੇ ਪਾਪ ਅਨਿਆਂ ਅੱਗੇ,
ਕੱਲਾ ਡੱਟ ਜਾਂਦਾ, ਸੀਨਾ ਤਾਣ ਲੈਂਦਾ ।

ਵਿਲਕ ਉੱਠਦਾ ਦੇਖ ਖਰਾਬੀਆਂ ਨੂੰ,
ਲੋਹਾ ਲੈਣ ਨੂੰ ਪਕੀਆਂ ਠਾਣ ਲੈਂਦਾ ।

ਕੂੜ ਨੀਤੀਆਂ ਕੋਝੀਆਂ ਕੀਮਤਾਂ ਨੂੰ,
ਉਹ ਤਾਂ ਅੱਖ ਦੇ ਫੋਰ ਸਿਆਣ ਲੈਂਦਾ ।

ਹੁੰਦਾ ਸਮੇਂ ਦਾ ਪਾਰਖੂ ਅਤੇ ਆਗੂ,
ਜਾਣੀ ਜਾਣ ਉਹ ਦਿਲਾਂ ਦੀ ਜਾਣ ਲੈਂਦਾ ।

ਉਹਦੇ ਰਾਹ ਤੇ ਚੱਲ ਕੇ ਮੂੜ੍ਹ ਬੰਦਾ,
ਛਾਵਾਂ ਠੰਡੀਆਂ ਠੰਡੀਆਂ ਮਾਣ ਲੈਂਦਾ ।

ਹਰ ਮਹਾਂ ਪੁਰਖ ਆਪਣੇ ਆਪਣੇ ਸਮੇਂ ਦੀ ਉਪਜ ਹੁੰਦਾ ਹੈ ।

# 21

# ਭਾਗਾਂ ਵਾਲੜੇ ਮਾਘ ਦੀ ਪੂੰਨਿਆਂ ਨੂੰ

ਪ੍ਰਗਟ ਹੋਏ ਰਵਿਦਾਸ ਜੀ ਜਦ ਜੱਗ ਤੇ,
ਕਹਿੰਦੇ ਚਾਨਣਾ ਕੁੱਲ ਆਕਾਸ਼ ਹੋਇਆ।

ਭਾਗਾਂ ਵਾਲੜੇ ਮਾਘ ਦੀ ਪੂੰਨਿਆਂ ਨੂੰ,
ਧਰਤ ਉੱਤੇ ਕੋਈ ਦੈਵੀ ਪ੍ਰਕਾਸ਼ ਹੋਇਆ।

ਜਿਹੜੇ ਜੀਣ ਦੀ ਤਾਂਘ ਗੁਆ ਬੈਠੇ,
ਉਹਨਾਂ ਲੋਕਾਂ ਦੇ ਤਾਈਂ ਧਰਵਾਸ ਹੋਇਆ।

ਸੰਨ ਚੌਦਾਂ ਸੌ ਤੇਤੀ ਬਿਕ੍ਰਮੀ ਦਾ,
ਐਤਵਾਰ ਦਿਹਾੜਾ ਵੀ ਖਾਸ ਹੋਇਆ।

ਜਾਣੋ ਚੜ੍ਹ ਆਇਆ ਤੇਜ਼ ਸੂਰਜਾਂ ਦਾ,
ਇਸੇ ਲਈ ਹੈ ਨਾਮ, ਰਵਿਦਾਸ ਹੋਇਆ।

ਕੋਈ ਆ ਗਿਆ ਸੱਚ ਨੂੰ ਕਹਿਣ ਵਾਲਾ,
ਪਰਦਾ ਝੂਠ ਫਰੇਬ ਦਾ ਫਾਸ਼ ਹੋਇਆ।

ਭਗਤ ਭਗਤ ਜੱਗ ਵਜਿਆ, ਚਹੁੰ ਚੱਕਾਂ ਦੇ ਵਿਚ ਚਮਰੇਟਾ
—ਭਾਈ ਗੁਰਦਾਸ

# 22

# ਤੇਰੇ ਆਉਣ ਦਾ ਜਦੋਂ ਅਹਿਸਾਸ ਹੋਇਆ

ਛਿੜੀ ਕੰਬਣੀ ਜਾਤ ਅਭਿਮਾਨੀਆਂ ਨੂੰ,
ਤੇਰੇ ਆਉਣ ਦਾ ਜਦੋਂ ਅਹਿਸਾਸ ਹੋਇਆ ।

ਪੈਰਾਂ ਵਿਚ ਜੋ ਬੇੜੀਆਂ ਚੂਰ ਹੋਈਆਂ,
ਨੱਚ ਪਿਆ ਮਨੁੱਖ ਜੋ ਲਾਸ਼ ਹੋਇਆ ।

ਜਿਹੜਾ ਦੂਜਿਆਂ ਲਈ ਕੁਰਬਾਨ ਹੋਇਆ,
ਉਹ ਜੱਗ-ਪ੍ਰੀਖਿਆ ਪਾਸ ਹੋਇਆ ।

ਜਿਹੜੇ ਆਸ ਦੇ ਫੁੱਲ ਮੁਰਝਾ ਹੋਏ,
ਮੁੜ ਕੇ ਆਣ ਸੁਗੰਧੀਆਂ ਵਾਸ ਹੋਇਆ ।

ਮੁੜ ਆ ਗਈ ਜ਼ਿੰਦਗੀ ਵਿਚ ਹਰਕਤ,
ਕਾਇਮ ਫੇਰ ਤੋਂ ਹੋਸ਼ ਹਵਾਸ ਹੋਇਆ ।

ਦੌਰ ਮੁੱਕਿਆ, ਹੌਕਿਆਂ ਹਾਵਿਆਂ ਦਾ,
ਮਸਾਂ • ਕੰਮ ਗਰੀਬਾਂ ਦਾ ਰਾਸ ਹੋਇਆ ।

ਆਪ ਨੇ, ਛੂਤ ਛਾਤ ਅਤੇ ਜ਼ਾਤ ਪਾਤ ਦੀਆਂ ਧੱਜੀਆਂ ਉੜਾ ਦਿਤੀਆਂ ।

# 23

# ਸੁਣ ਕੇ ਗੂੜ੍ਹ ਗਿਆਨ ਫਿਲਾਸਫੀ ਨੂੰ

ਜਨਮ ਹੋਇਆ ਰਵਿਦਾਸ ਦਾ ਵਿੱਚ ਕਾਂਸ਼ੀ,
ਬਹੁਤ ਬੜਾ ਜੋ ਧਰਮ ਸਥਾਨ ਹੋਇਆ ।

ਕਾਂਸ਼ੀ ਸ਼ਹਿਰ ਦੇ ਨਾਲ ਮਾਂਡੂਰ ਬਸਤੀ,
ਪ੍ਰਗਟ ਜਿੱਥੇ ਰਵਿਦਾਸ ਭਗਵਾਨ ਹੋਇਆ ।

ਇਸ ਸ਼ਹਿਰ ਦਾ ਨਾਮ ਵਾਰਾਨਸੀ ਵੀ,
ਵੇਦਾਂ ਸ਼ਾਸਤ੍ਰਾਂ ਵਿਚ ਬਿਆਨ ਹੋਇਆ ।

ਰੁੜ੍ਹੀ ਜਾਂਦੀ ਮਨੁੱਖਤਾ ਵਲ ਜਾਪੇ,
ਕਿਤੇ ਯੁਗਾਂ ਦੇ ਬਾਅਦ ਧਿਆਨ ਹੋਇਆ ।

ਜਦੋਂ ਉੱਠ ਕੇ ਧਰਮ ਉਪਦੇਸ਼ ਕਰਦੇ,
ਲੋਟੂ ਕਹਿਣ ਕਿ ਬੜਾ ਨੁਕਸਾਨ ਹੋਇਆ ।

ਸੁਣ ਕੇ ਗੂੜ੍ਹ ਗਿਆਨ ਫਿਲਾਸਫੀ ਨੂੰ
ਸਾਰਾ ਸ਼ਹਿਰ ਹੀ ਬੜਾ ਹੈਰਾਨ ਹੋਇਆ ।

ਗੁਰੂ ਜੀ ਦਾ ਵਿਅਕਤੀਤਵ, ਗੁਲਾਮੀ ਦੇ ਕਾਨੂੰਨਾਂ ਨੂੰ ਸਿਧਾ ਚੈਲਿੰਜ ਸੀ ।

# 24

# ਕਾਹਤੋਂ ਰੱਖਦੈਂ ਭਾਵਨਾ ਮੰਦੀਆਂ ਨੂੰ

ਜਿਹਨਾਂ ਏਸ ਸਮਾਜ ਨੂੰ ਨਸ਼ਟ ਕੀਤਾ,
ਚਹੁੰਦਾ ਤੋੜਨਾ ਜ਼ਾਤ ਪਾਬੰਦੀਆਂ ਨੂੰ ।

ਸਾਰੇ ਭੁੱਲ ਕੇ ਨੇਮ ਇਨਸਾਨੀਅਤ ਦੇ,
ਕਾਹਤੋਂ ਸੋਚਦੈਂ ਸਾਕ ਸਬੰਧੀਆਂ ਨੂੰ ।

ਤੇਰੀ ਬੰਦਿਆ ਜ਼ਾਤ ਤਾਂ ਹੈ ਇੱਕੋ,
ਰੱਖ ਹੌਂਸਲਾ, ਤੋੜ ਦੇ ਤੰਦੀਆਂ ਨੂੰ ।

ਮਨ, ਸੋਚ, ਦਿਮਾਗ ਨੂੰ ਠੀਕ ਕਰ ਲੈ,
ਦਿਲੋਂ ਕੱਢ ਦੇ ਹਸਰਤਾਂ ਗੰਦੀਆਂ ਨੂੰ ।

ਇਹ ਕੁਲ ਸੰਸਾਰ, ਪਰਵਾਰ ਤੇਰਾ,
ਕਾਹਤੋਂ ਰੱਖਦੈਂ ਭਾਵਨਾ ਮੰਦੀਆਂ ਨੂੰ ।

ਊਚ ਨੀਚ ਤਾਂ ਕਾਢ ਸ਼ੈਤਾਨੀਅਤ ਦੀ,
ਤੂੰ ਏਂ ਬੰਦਾ, ਤੂੰ ਪਹੁੰਚ ਬੁਲੰਦੀਆਂ ਨੂੰ ।

ਮੰਦਿਰ ਮਸਜਿਦ ਦੋ ਏਕ ਹੈਂ, ਇਨ ਮਹਿ ਅੰਤਰ ਨਾਹਿ ।
ਰਵਿਦਾਸ ਰਾਮ ਰਹਿਮਾਨ ਕਾ, ਝਗੜਾ ਕੋਊ ਨਾਹਿ ।

# 25

# ਸੱਚਾ ਬੋਲ ਮਿਸਾਲ ਹੈ ਆਪ ਹੁੰਦਾ

ਤੁਰੀ ਆਉਂਦੀਆਂ ਸੰਗਤਾਂ ਬੰਨ੍ਹ ਟੋਲੇ,
ਸੁਣਨ ਜਦੋਂ ਸੱਚਾਈ ਦਾ ਜਾਪ ਹੁੰਦਾ।

ਪੰਛੀ ਬ੍ਰਿਛ ਬੂਟੇ ਫੁੱਲ ਝੂਮ ਪੈਂਦੇ,
ਜਦੋਂ ਰਾਗ ਆਨੰਦ ਆਲਾਪ ਹੁੰਦਾ।

ਸਿੱਧਾ ਸਾਦਾ ਤੇ ਸਾਫ ਸੰਦੇਸ਼ ਦਿੰਦੇ,
ਸੱਚਾ ਬੋਲ ਮਿਸਾਲ ਹੈ ਆਪ ਹੁੰਦਾ।

ਸਭ ਪਾਸੇ ਰਵਿਦਾਸ ਰਵਿਦਾਸ ਹੁੰਦੀ,
ਸਭ ਪਾਸੇ ਹੀ ਨਾਮ ਅਲਾਪ ਹੁੰਦਾ।

ਦੂਰੋਂ ਨੇੜਿਓਂ ਦਰਸ਼ਨਾਂ ਲਈ ਲੋਕੀਂ,
ਉੱਥੇ ਹੁੰਮ ਹੁਮਾ ਕੇ ਆਉਣ ਲੱਗੇ।

ਏਦਾਂ ਹੱਕਾਂ ਲਈ ਸਚੇਤ ਕਰਕੇ,
ਰਵੀ, ਬਟਾ ਕ੍ਰਾਂਤੀ ਲਾਉਂਣ ਲੱਗੇ।

ਗੁਰੂ ਰੈਦਾਸ ਮਿਲੇ ਮੋਹਿ ਪੂਰੇ, ਧੁਰ ਸੇ ਕਲਮ ਭਿੜੀ। ਸਤਿ ਗੁਰੂ ਸੈਨ ਦਈ ਜਬ ਆਕੇ, ਜੋਤੀ ਜੋਤ ਰਲੀ—ਮੀਰਾਂ।

# 26

# ਸੁਣ ਕੇ ਗੁਰੂ ਰਵਿਦਾਸ ਦੀ ਉੱਚ ਮਹਿਮਾ

ਸੁਣ ਕੇ ਗੁਰੂ ਰਵਿਦਾਸ ਦੀ ਉੱਚ ਮਹਿਮਾ,
ਪੰਡੇ ਦਿਲ ਹੀ ਦਿਲ ਵਿਚ ਸੜਨ ਲੱਗੇ।

ਲੋਕੀ, ਮੰਦਰਾਂ ਵਲ ਨਾ ਮੂੰਹ ਕਰਦੇ,
ਇੱਕਾ ਦੁੱਕਾ ਚੜ੍ਹਾਵੇ ਹੀ ਚੜ੍ਹਨ ਲੱਗੇ।

ਆਮਦਨ ਗਈ ਤੇ ਐਸ਼ ਆਰਾਮ ਗਿਆ,
ਖੰਭ ਰੋਜ ਹੀ ਉਹਨਾਂ ਦੇ ਝੜਨ ਲੱਗੇ।

ਗੱਲ-ਗੱਲ ਉੱਤੇ ਜਾਣੋ ਗਲ ਪੈਂਦੇ,
ਮੱਲੋ ਮੱਲੀ ਨਿਰਾਸ਼ ਹੋ, ਲੜਨ ਲੱਗੇ।

ਕਰਨ ਲਈ ਖਰਾਬ ਰਵਿਦਾਸ ਜੀ ਨੂੰ,
ਕਿਸੇ ਨਵੀਂ ਸਕੀਮ ਨੂੰ ਘੜਨ ਲੱਗੇ।

ਜਾ ਕੇ ਰਾਜੇ ਕੋਲ ਫਰਿਆਦ ਕਰਦੇ,
ਸਾਨੂੰ ਰੱਖ ਲਓ, ਅਸੀਂ ਤਾਂ ਹੜ੍ਹਨ ਲੱਗੇ।

ਧਨ ਸੰਚੈ ਦੁਖ ਦੇਤ ਹੈ, ਧੰਨ ਮਤਿ ਤਿਆਗ ਸੁਖ ਹੋਇ।
ਰਵਿਦਾਸ ਸੀਖ ਗੁਰਦੇਵ ਕੀ, ਧੰਨ ਮਤਿ ਜੋਰੈ ਕੋਇ।

# 27

# ਲੋਕ, ਨਵੀਂ ਕਿਤਾਬ ਨੂੰ ਪੜ੍ਹਨ ਲੱਗੇ

ਛੱਡ ਕੇ ਅੰਧ ਵਿਸ਼ਵਾਸ ਬ੍ਰਾਹਮਣਾਂ ਦੇ,
ਲੋਕ, ਨਵੀਂ ਕਿਤਾਬ ਨੂੰ ਪੜ੍ਹਨ ਲੱਗੇ।

ਕੋਈ ਫੀਸ, ਪਾਖੰਡ ਨਾ ਵਹਿਮ ਕੋਈ,
ਕੂੜ ਛਡ, ਇਨਸਾਫ ਨੂੰ ਫੜਨ ਲੱਗੇ।

ਜਾਂਦੇ ਘਰੀਂ ਗਿਆਨ ਦੀ ਰੌਸ਼ਨੀ ਲੈ,
ਅੱਗੇ ਝੂਠ ਤੂਫਾਨ ਦੇ ਖੜ੍ਹਨ ਲੱਗੇ।

ਅੱਖਾਂ ਮੀਟ ਕੇ ਗੱਲ ਨੂੰ ਮੰਨਦੇ ਨਾ,
ਬੁੱਧੀ ਅਤੇ ਦਲੀਲ ਤੇ ਅੜਨ ਲੱਗੇ।

ਸ਼ੂਦਰ ਹੋ ਕੇ ਧਰਮ ਉਪਦੇਸ਼ ਦਿੰਦਾ;
ਪੰਡੇ ਈਰਖਾ ਤੇਲ ਵਿਚ ਕੜ੍ਹਨ ਲੱਗੇ।

ਕਹਿੰਦੇ; ਲੋਕਾਂ ਤਾਈ ਗੁਮਰਾਹ ਕਰਦਾ,
ਝੂਠਾ ਦੋਸ਼ ਰਵਿਦਾਸ ਤੇ ਮੜ੍ਹਨ ਲੱਗੇ।

ਕਰਮ ਅਕਰਮ ਬੀਚਾਰੀਐ, ਸੰਕ ਸੁਨਿ ਬੇਦ ਪੁਰਾਨ।
ਸੰਸਾ ਸਦ ਹਿਰਦੈ ਬਸੈ, ਕਉਨ ਹਿਰੈ ਅਭਿਮਾਨ।

# 28

# ਜਾਤ ਪੂਥਾ ਨੂੰ ਨਿੰਦਦਾ ਹੈ

ਕਹਿੰਦੇ ਕਾਜ਼ੀ ਨਰੇਸ਼ ਦੇ ਕੋਲ ਜਾ ਕੇ,
ਤੇਰੇ ਰਾਜ ਦੇ ਵਿੱਚ ਹਨੇਰ ਹੋਇਆ ।

ਕਹਿੰਦਾ ਆਪਣੀ, ਮੰਨਦਾ ਕਿਸੇ ਦੀ ਨਾ,
ਰਵਿਦਾਸ ਦਾ ਹੌਸਲਾ, ਸ਼ੇਰ ਹੋਇਆ ।

ਸੱਚ ਜਾਣੋ ਨਿਝੱਕ ਰਵਿਦਾਸ ਵਰਗਾ,
ਨਹੀਂ ਹੋਰ ਹੈ ਕੋਈ ਦਲੇਰ ਹੋਇਆ ।

ਸਾਡੇ ਧਰਮ ਨੂੰ ਕਹੀ ਅਧਰਮ ਜਾਵੇ,
ਸਾਡਾ ਮਹਿਲ ਕਮਾਈ ਦਾ ਢੇਰ ਹੋਇਆ ।

ਜਾਤ-ਪਾਤ ਪ੍ਰਣਾਲੀ ਨੂੰ ਭੰਡਦਾ ਹੈ,
ਸਾਡੇ ਧਰਮ ਨੂੰ ਕਰੀ ਤਬਾਹ ਜਾਵੇ ।

ਉੱਤੋਂ ਨੀਚਾਂ ਨੂੰ ਊਚ ਬਣਾਈ ਜਾਵੇ,
ਸਾਡੇ ਧਰਮ ਦੀ ਕਰੀ ਸੁਆਹ ਜਾਵੇ ।

ਬਾਹਰੁ ਉਦਕਿ ਪਖਾਰੀਐ, ਘਟ ਭੀਤਰਿ ਬਿਧਿ ਬਿਕਾਰ ।
ਸੁਧ ਕਵਨ ਪਰ ਹੋਵਿਬੋ, ਸੁਚ ਕੁੰਚਨ ਬਿਧਿ ਬਿਉਹਾਰ ।

29

# ਨੀਵੇਂ ਲੋਕਾਂ ਵਿਚ ਭਰੇ ਖਿਆਲ ਉੱਚੇ

ਨੀਵੇਂ ਲੋਕਾਂ ਵਿਚ ਭਰੇ ਖਿਆਲ ਉੱਚੇ,
ਹੋਕਾ ਦਿੰਦਾ ਗੁਲਾਮੀਆਂ ਛੱਡਣੇ ਨੂੰ ।

ਕਰੋ ਵੈਰ ਵਿਰੋਧ ਨੂੰ ਦੂਰ ਕਹਿੰਦਾ,
ਮਨ ਵਿੱਚੋਂ ਅਗਿਆਨਤਾ ਕੱਢਣੇ ਨੂੰ ।

ਖੜੋ ਆਪਣੇ ਪੈਰਾਂ ਤੇ ਹੋ ਪੱਕੇ,
ਝੰਡਾ ਏਕਤਾ ਭਾਵ ਦਾ ਗੱਡਣੇ ਨੂੰ ।

ਆਮ ਲੋਕਾਂ ਤਾਈਂ ਸੁਚੇਤ ਕਰਦਾ,
ਜੜ੍ਹ ਝੂਠ ਤੂਫਾਨ ਦੀ ਵੱਢਣੇ ਨੂੰ ।

ਸਾਡੀ ਰੋਜ਼ੀ ਤੇ ਮਾਰਦਾ ਲੱਤ ਉਹ ਤਾਂ,
ਸੋਚ ਰਹੇ ਪੰਡਤਾਈਆਂ ਛੱਡਣੇ ਨੂੰ ।

ਹੋਕਾ ਦਿੰਦਾ ਗਿਆਨ ਪ੍ਰਾਪਤੀ ਦਾ,
ਪਾਪ ਆਖਦਾ ਹੱਥ ਦੇ ਅੱਡਣੇ ਨੂੰ ।

ਮਨ ਖਿਆਨ ਪੁਰਾਨ ਬੇਦ ਬਿਧਿ ਸਭ ਤਿਆਗ ਬਚਨਾ ਰਚਨਾ-ਗੁਰੂ ਰਵਿਦਾਸ, ਰਾਗ ਸੋਰਠਿ ।

# 30

# ਧਰਮ ਕਰਮ ਤੇ ਸਿਰੇ ਦੀ ਬਹਿਸ ਹੋਈ

ਸੱਦਾ ਕਾਂਸ਼ੀ ਨਰੇਸ਼ ਦਾ ਆ ਪੁੱਜਾ,
ਆਣ ਪਹੁੰਚ ਗਏ ਗੁਰੂ ਦਰਬਾਰ ਅੰਦਰ ।

ਧਰਮ ਕਰਮ ਤੇ ਸਿਰੇ ਦੀ ਬਹਿਸ ਹੋਈ,
ਧਿਰਾਂ ਖੁੱਭੀਆਂ ਸੋਚ ਵਿਚਾਰ ਅੰਦਰ ।

ਜੇਕਰ ਇੱਕ ਹੀ ਜੋਤ ਦਾ ਨੂਰ ਸਾਰੇ,
ਵੰਡਾਂ ਕਾਹਦੀਆਂ ਫੇਰ ਸੰਸਾਰ ਅੰਦਰ ।

ਮੈਨੂੰ ਦੇਖਦੇ ਸਾਰ ਹੀ ਕਿਉਂ ਦੱਸੋ,
ਸ਼ੋਰ ਪੈਂਦਾ ਕਾਂਸ਼ੀ ਬਾਜ਼ਾਰ ਅੰਦਰ ।

ਸਾਡੇ ਨਾਲ ਹੈ ਘੋਰ ਅਨਿਆਂ ਹੁੰਦਾ,
ਰਾਜਾ, ਨ੍ਹੇਰ ਹੈ ਤੇਰੀ ਸਰਕਾਰ ਅੰਦਰ ।

'ਕੱਲੇ ਗੁਰੂ ਰਵਿਦਾਸ ਜੀ ਇਕ ਪਾਸੇ,
ਏਦਾਂ ਬਹਿਸਦੇ ਲੱਖ ਹਜ਼ਾਰ ਅੰਦਰ ।

ਗੁਰੂ ਜੀ ਨੇ ਸਮਾਜਿਕ ਅਨਿਆਂ ਨੂੰ ਆਪਣੇ ਪਿੰਡੇ ਉੱਤੇ ਸਹਿਆ ਸੀ ।

# 31

# ਨਿਗ੍ਹਾ ਰਹਿਮ ਤੇ ਮਿਹਰ ਦੀ ਇਕ ਪਾਸੇ

ਨੀਵੀਂ ਜਾਤ ਦਾ ਉਹਨੂੰ ਮਖੌਲ ਕਰਦੇ,
ਉਹਦੇ ਸੱਚੇ ਬਿਆਨ ਨੂੰ ਭੰਡਦੇ ਸੀ।

ਉਹਦੇ ਰਾਹ ਰੁਕਾਵਟਾਂ ਪਾਉਣ ਲਈ,
ਬਿਪਰ, ਸੱਚੀਆਂ ਝੂਠੀਆਂ ਗੰਢਦੇ ਸੀ।

ਬੜਾ ਮੂਰਤੀ ਪੂਜਾ ਦਾ ਜ਼ੋਰ ਹੋਇਆ,
ਪੱਥਰ-ਮੂਰਤੀ ਨੂੰ ਗੱਫੇ ਖੰਡ ਦੇ ਸੀ।

ਦੇ ਕੇ ਵਾਸਤਾ ਧਰਮ ਤੇ ਜ਼ਾਤ ਵਾਲਾ,
ਖੁਲ੍ਹੇਆਮ ਮਨੁੱਖ ਨੂੰ ਵੰਡਦੇ ਸੀ।

ਇਕ ਪਾਸੇ ਸੀ ਗੁਰੂ ਰਵਿਦਾਸ 'ਕੱਲੇ,
ਦੂਜੇ ਪਾਸੇ ਸੀ ਸ਼ਹਿਰ ਬ੍ਹਾਮਣਾਂ ਦਾ।

ਨਿਗ੍ਹਾ ਰਹਿਮ ਤੇ ਮਿਹਰ ਦੀ ਇੱਕ ਪਾਸੇ,
ਦੂਜੇ ਪਾਸੇ ਸੀ ਕਹਿਰ ਬ੍ਹਾਮਣਾਂ ਦਾ।

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ।

# 32

# ਹੁਣ ਤੇ ਪੁੱਜ ਗਈ ਗੱਲ ਆਕਾਸ਼ ਤਾਈਂ

ਸੁਣ ਕੇ ਕਾਸ਼ੀ ਨਰੇਸ਼ ਨੇ ਗੱਲ ਸਾਰੀ,
ਸੱਦਾ ਭੇਜਿਆ ਗੁਰੂ ਰਵਿਦਾਸ ਤਾਈਂ ।

ਕਾਹਤੋਂ ਨਿੰਦਦਾ ਪੰਡਤਾਂ ਪਾਂਧਿਆਂ ਨੂੰ,
ਕਾਹਤੋਂ ਨਿੰਦਦਾ ਅੰਧ ਵਿਸ਼ਵਾਸ ਤਾਈਂ ।

ਕੀ ਚਹੁੰਦਾ ਤੇ ਕਹਿੰਦਾ ਕੀ, ਦੇਖ ਲਈਏ,
ਉਹਦੇ ਦੇਖੀਏ ਹੋਸ਼ ਹਵਾਸ ਤਾਈਂ ।

ਸੁਣਦਾ ਆ ਰਿਹਾਂ ਜ਼ਿਕਰ ਮੈਂ ਬਹੁਤ ਉਹਦਾ,
ਹੁਣ ਤੇ ਪੁੱਜ ਗਈ ਗੱਲ ਆਕਾਸ਼ ਤਾਈਂ ।

ਕਰਮ ਸੂਦਰਾਂ ਦਾ ਇੱਕੋ ਸੇਵ ਕਰਨੀ,
ਝੂਠਾ ਕਰੇਗਾ ਕਿਵੇਂ ਇਤਿਹਾਸ ਤਾਈਂ ।

ਸੁਣ ਕੇ ਗੱਲ ਨਰੇਸ਼ ਦੀ, ਪੰਡਤਾਂ ਦੇ,
ਖੁਸ਼ੀ ਆ ਗਈ ਮੁੱਖ ਉਦਾਸ ਤਾਈਂ ।

ਜਾਕੀ ਸੇਵ ਮੂਲ ਨਹਿ ਭਾਜੈ, ਕਟੈ ਨਾ ਸੰਸੈ ਪਾਂਸ ਰੇ ।
ਸੋਚਿ ਵਿਚਾਰਿ ਦੇਖਿ ਯਾ ਮੂਰਤਿ, ਯੂ ਛਾਡੀ ਰੈਦਾਸ ਰੇ ।

# 33

# ਉਂਜ ਬਾਹਰਲੇ ਭੇਖਾਂ ਨੂੰ ਨਿੰਦਦੇ ਨੇ

ਜਿਥੋਂ ਤੱਕ ਕਹਾਣੀ ਹੈ. ਜੰਜੂਆਂ ਦੀ,
ਉਹਦੇ ਵਿੱਚ ਵੀ ਗੱਲ ਅਧਿਕਾਰ ਦੀ ਸੀ।

ਗਲ ਵਿਚ ਪਹਿਨ ਕੇ ਡੋਰ ਰਵਿਦਾਸ ਜੀ ਨੇਂ,
ਸੁਰਤੀ ਖਿੱਚ ਲਈ ਕੁੱਲ ਸੰਸਾਰ ਦੀ ਸੀ।

ਉਂਜ ਬਾਹਰਲੇ ਭੇਖਾਂ ਨੂੰ ਨਿੰਦਦੇ ਨੇ,
ਦੇਸ਼ ਵਾਸੀਓ ! ਗੱਲ ਵਿਚਾਰ ਦੀ ਸੀ ।

ਮਹਾਂ ਗੁਰੂ ਨੇ ਪਹਿਨਿਆਂ ਧਰਮ ਜੰਜੂ,
ਬਿੱਪਰ ਗਲਾਂ ਵਿੱਚ ਡੋਰ ਹੰਕਾਰ ਦੀ ਸੀ।

ਬਿੱਪਰ ਕਹਿੰਦੇ ਲਲਕਾਰ ਕੇ ਗੁਰੂ ਜੀ ਨੂੰ,
ਜੰਝੂ ਪਹਿਨਣੇ ਤੇਰਾ ਨਹੀਂ ਹੱਕ ਬਣਦਾ ।

ਹਿੰਦੂ ਧਰਮ ਦੀ ਕਰੇਂ ਖਿਲਾਫ ਵਰਜੀ,
ਤੈਨੂੰ ਸਜ਼ਾ ਦਾ ਕੇਸ ਪਰਤੱਖ ਬਣਦਾ।

ਗੁਰੂ ਜੀ ਨੇ ਜੰਜੂ ਪਾਏ ਵੀ ਤਾਂ ਕੇਵਲ ਬ੍ਰਾਹਮਣ ਵਰਗ ਦੇ ਵਿੱਦਿਆ ਧਾਰਨ ਦੇ ਅਧਿਕਾਰ ਨੂੰ ਚੈਲਿੰਜ ਕਰਨ ਲਈ ਹੀ।

# 34

# ਸਮਾਂ ਗਿਆ ਮਨਮਾਨੀਆਂ ਕਰਨ ਵਾਲਾ

ਗੁਰੂ ਕਹਿੰਦੇ ਬੇਧੜਕ ਹੋ, ਬੇਈਮਾਨੋ !
ਕਿੰਨਾ ਹੋਰ ਦਬਾਉਗੇ ਅਜੇ ਸਾਨੂੰ ।

ਲਾ ਲਾ ਪਾਬੰਦੀਆਂ ਬੰਦਿਆਂ ਤੇ,
ਕਿੰਨਾ ਹੋਰ ਮਰਵਾਉਗੇ ਅਜੇ ਸਾਨੂੰ ।

ਕਿੰਨਾ ਡੋਲ੍ਹੋਗੇ ਖੂਨ ਮਨੁੱਖਤਾ ਦਾ,
ਕਿੰਨਾ ਹੋਰ ਤੜਪਾਉਗੇ ਅਜੇ ਸਾਨੂੰ ।

ਜੰਜੂ ਪਹਿਨੀਏਂ ਧਾਰੀਏ ਵਿੱਦਿਆ ਨੂੰ,
ਕਿੱਥੋਂ ਕਿੱਥੋਂ ਹਟਾਉਗੇ ਅਜੇ ਸਾਨੂੰ ।

ਸਮਾਂ ਗਿਆ ਮਨਮਾਨੀਆਂ ਕਰਨ ਵਾਲਾ ।
ਸਹਿਣਾ ਕਿਸੇ ਨੇ ਨਹੀਂ ਪਾਬੰਦੀਆਂ ਨੂੰ ।

ਕਰਨਾ ਕਰੋ ਜੋ, ਮੈਂ ਆਜ਼ਾਦ ਕੀਤਾ,
ਅਤਿ ਸ਼ੂਦਰਾਂ, ਯੁਗਾਂ ਦੇ ਬੰਦੀਆਂ ਨੂੰ ।

ਬੀਤਦੇ ਜਾ ਰਹੇ ਸਮੇਂ ਦੇ ਨਾਲ ਨਾਲ ਦਲਿਤਾਂ ਅੰਦਰ ਜਾਗ੍ਰਤੀ ਵਧਦੀ ਜਾਵੇਗੀ ।

# 35

# ਖੁਸ਼ਬੂ ਵਾਂਗਰਾਂ ਗੁਰੂ ਰਵਿਦਾਸ ਮਹਿਮਾ

ਅਹੁੜੇ ਕੁਝ ਨਾ ਪੰਡਤਾਂ ਪਾਂਧਿਆਂ ਨੂੰ,
ਮਹਾਂ ਗੁਰੂ ਦੀ ਮਹਾਂ ਦਲੀਲ ਅੱਗੇ ।

ਕੇਸ ਹਾਰ ਗਏ ਕੂੜ ਅਨਿਆਂ ਵਾਲੇ,
ਰਵਿਦਾਸ, ਸੁਹਿਰਦ ਵਕੀਲ ਅੱਗੇ ।

ਮਾਣ ਟੁੱਟੇ ਹੰਕਾਰ ਤੇ ਈਰਖਾ ਦੇ,
ਸੇਵਾ ਭਾਵ ਤੇ ਮੈਤ੍ਰੀ ਸ਼ੀਲ ਅੱਗੇ ।

ਕਹਿੰਦੇ ਹਾਰ ਕੇ ਭਰੇ ਦਰਬਾਰ ਪੰਡਤ,
ਕਿੱਥੇ ਰੱਖੀਏ ਹੋਰ ਅਪੀਲ ਅੱਗੇ ।

ਏਦਾਂ ਸੱਚ ਤੇ ਝੂਠ ਦੀ ਜੰਗ ਹੋਈ,
ਸੱਚ ਜਿੱਤਿਆ, ਝੂਠ ਦੀ ਹਾਰ ਹੋ ਗਈ ।

ਖੁਸ਼ਬੂ ਵਾਂਗਰਾਂ ਗੁਰੂ ਰਵਿਦਾਸ ਮਹਿਮਾ,
ਚੌਂਹ ਦਿਸ਼ਾ ਦੇ ਵਿਚ ਖਿਲਾਰ ਹੋ ਗਈ ।

ਤੇਰੀ ਗਰਦਨ ਉਪਰਿ ਲੈਣ ਕਾਉ, ਤੂੰ ਕਾਂਇ ਗਰਬ ਬਾਵਲੀ ।
ਜੈਸੇ ਭਾਦਉਂ ਖੁੰਭ ਰਾਜ ਤੂੰ, ਤਿਸ ਤੇ ਖਰੀ ਉਤਾਵਲੀ ।

# 36

# ਵੱਡੇ ਵੱਡੇ ਵੀ ਗੁਰੂ ਦੇ ਮੀਤ ਹੋ ਗਏ

ਉੱਚੀ ਜਾਤ ਅਖੌਤੀ ਵਿੱਚ ਹੋਇ ਪੈਦਾ,
ਵੱਡੇ ਵੱਡੇ ਵੀ ਗੁਰੂ ਦੇ ਮੀਤ ਹੋ ਗਏ।

ਸੜਦੇ ਰਹੇ ਹੰਕਾਰ ਦੀ ਅੱਗ ਅੰਦਰ,
ਬੇਸ਼ੁਮਾਰ ਸੀਨੇ ਠੰਢੇ ਸੀਤ ਹੋ ਗਏ।

ਉਹਨੂੰ ਦੇਖਿਆਂ ਲਹਿ ਗਈ ਮੈਲ ਸਾਰੀ,
ਲੱਖਾਂ ਆਦਮੀ ਪੁੰਨ ਪੁਨੀਤ ਹੋ ਗਏ।

ਆਖਰ ਆ ਗਿਆ ਜਿਹਦੀ ਉਡੀਕ ਅੰਦਰ,
ਸਾਨੂੰ ਯੁਗਾਂ ਦੇ ਯੁਗ ਬਤੀਤ ਹੋ ਗਏ।

ਪੀੜਾਂ ਭੰਗੀਆਂ ਭੁਰਸੀਆਂ ਦਰਦ ਹੋਕੇ,
ਉਹਨੂੰ ਦੇਖਦੇ ਸਾਰ ਭੈਅ ਭੀਤ ਹੋ ਗਏ।

ਉਹਦੇ ਬੋਲ ਜੋ ਜੁਗੋ ਜੁਗ ਗੂੰਜਦੇ ਨੇ,
ਸਾਡੇ ਦਿਲਾਂ ਦਾ ਗੀਤ ਸੰਗੀਤ ਹੋ ਗਏ।

ਮਨੁੱਖ ਦੇ ਮਨ ਦੀਆਂ ਵਾਸਨਾਵਾਂ ਉਸ ਨੂੰ ਮਾਨਸਿਕ ਅਸ਼ਾਂਤੀ ਦੇ ਘੁੰਮਣ-ਘੇਰ ਵਿਚ ਪਾਈ ਰਖਦੀਆਂ ਹਨ।

## 37

# ਜਿਹਨਾਂ ਮੰਨਿਆਂ ਗੁਰੂ ਰਵਿਦਾਸ ਤਾਈਂ

ਹੋ ਗਏ ਫੇਲ੍ਹ ਬ੍ਰਾਹਮਣੀ ਯਤਨ ਸਾਰੇ,
ਹਰ ਵਾਰ ਹੀ ਮੂੰਹ ਦੀ ਪਈ ਖਾਣੀ।

ਕਿੱਥੇ ਮਨ ਦੇ ਵਿਚ ਹੰਕਾਰ ਵਸਦਾ,
ਕਿੱਥੇ ਮਨ ਦੇ ਵਿੱਚ ਮਨਮੋਹਕ ਬਾਣੀ।

ਪੰਡਤ, ਗੁਰੂ ਰਵਿਦਾਸ ਦੇ ਪਾਉਂਣ ਤਰਲੇ,
ਮਰ ਰਹੇ ਹਾਂ ਗੁਰੂ ਜੀ, ਦਿਓ ਪ ਣੀ।

ਅਸਾਂ ਦੂਈ ਦਵੈਤ ਨੂੰ ਛੱਡ ਦਿੱਤਾ,
ਛੱਡ ਦਿੱਤੀ ਸਮਾਜ ਦੀ ਵੰਡ ਕਾਣੀ।

ਕਹਿੰਦੇ ਕਾਂਸ਼ੀ ਨਰੇਸ਼ ਵੀ ਆਣ ਝੁਕਿਆ,
ਛੋਂਹਦੀ ਆਣਕੇ ਗੁਰੂ ਦੇ ਪੈਰ, , ਰਾਣੀ।

ਜਿਹਨਾਂ ਮੰਨਿਆ ਗੁਰੂ ਰਵਿਦਾਸ ਤਾਈਂ,
ਸੋਹਣ ਉਹਨਾਂ ਨੇ ਜ਼ਿੰਦਗੀ-ਮੌਜ ਮਾਣੀ।

ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲ ਲੂਟੇ।

# ੩੮

# ਗੱਲ ਸਾਰੀ ਹੀ ਚੰਮ 'ਚੋਂ ਚੱਲਦੀ ਹੈ

ਕਾਹਨੂੰ ਬਿੱਪਰੋ ਚੰਮ ਤੋਂ ਕਰੋਂ ਨਫਰਤ,
ਏਥੇ ਹਰ ਇਕ ਚੀਜ਼ ਹੀ ਚੰਮ ਦੀ ਹੈ।

ਮੈਂ ਵੀ ਚੰਮ ਦਾ, ਤੁਸੀਂ ਵੀ ਚੰਮ ਦੇ ਹੋ,
ਜਾਤ-ਪਾਤ ਝੂਠੀ ਕਿਹੜੇ ਕੰਮ ਦੀ ਹੈ।

ਬਚੇ ਰਹੋਗੇ ਚੰਮ ਤੋਂ ਦੂਰ ਕਿੱਥੇ,
ਸਾਰੀ ਹੋਂਦ ਹੀ ਚੰਮ 'ਚੋਂ ਜੰਮਦੀ ਹੈ।

ਗੱਲ ਸਾਰੀ ਹੀ ਚੰਮ 'ਚੋਂ ਚੱਲਦੀ ਹੈ,
ਗੱਲ ਸਾਰੀ ਹੀ ਚੰਮ ਤੇ ਥੰਮਦੀ ਹੈ।

ਸੁਣਕੇ ਗੂੜ੍ਹ ਵਿਆਖਿਆ ਗੁਰੂ ਜੀ ਦੀ,
ਜਿੱਧਰ ਦੇਖਦੇ ਚੰਮ ਹੀ ਚੰਮ ਹੋਇਆ।

ਬਿੱਪਰ ਆਖਦੇ ਅਸਾਂ ਤੋਂ ਭੁੱਲ ਹੋਈ,
ਅੱਜ ਬਹੁਤ ਸ਼ਰਮਿੰਦਾ ਹਮ ਹੋਇਆ।

ਇਹ ਤਨੁ ਐਸਾ ਜੈਸੇ ਘਾਸ ਦੀ ਟਾਟੀ।
ਜਲਿ ਗਇਓ ਘਾਸੁ ਰਲਿ ਗਇਓ ਮਾਟੀ।

# 39

# ਇਹ ਗੁਰੂ ਰਵਿਦਾਸ ਦਾ ਹੌਸਲਾ ਸੀ

ਉਲਟ, ਗੰਗਾ ਵਹਾਉਣ ਦਾ ਭਾਵ ਹੁੰਦਾ,
ਕੰਮ ਔਖੇ ਤੋਂ ਔਖਾ ਵੀ ਮਿੱਤ ਕਰਨਾ।

ਜਿਹਨੂੰ ਆਮ ਮਨੁੱਖ ਨਹੀਂ ਸੋਚ ਸਕਦਾ,
ਐਸੀਂ ਡਾਢੀ ਮੁਹਿਮ ਨੂੰ ਜਿੱਤ ਕਰਨਾ।

ਏਥੇ ਪਾਉਣ ਲਈ ਮੰਜ਼ਲਾਂ ਉੱਚੀਆਂ ਨੂੰ,
ਜੋ ਵੀ ਆਉਣ ਮੁਸੀਬਤਾਂ, ਚਿੱਤ ਕਰਨਾ।

ਇਹ ਗੁਰੂ ਰਵਿਦਾਸ ਦਾ ਹੌਸਲਾ ਸੀ,
ਅਨਿਆਂ ਨਾਲ ਮੁਕਾਬਲਾ ਨਿੱਤ ਕਰਨਾ।

ਗੰਗਾ ਕੰਢੇ ਇੱਕ ਵੱਡੀ ਸਭਾ ਅੰਦਰ,
ਸੱਚੇ ਗੁਰੂ ਰਵਿਦਾਸ ਦੀ ਜਿੱਤ ਹੋਈ।

ਜਿਵੇਂ ਵਹਿਣ ਲੱਗੀ ਗੰਗਾ ਉਲਟ ਪਾਸੇ,
ਟੋਲੀ ਝੂਠਿਆਂ ਦੀ ਮਿੱਟੀ ਭਿੱਤ ਹੋਈ।

ਨੀਚਹੁ ਊਚ ਕਰੇ ਮੇਰਾ ਗੋਬਿੰਦੁ ਕਾਹੂ ਤੇ ਨਾ ਡਰੈ।

# 40

# ਜਾਪੇ ਨਿੱਕਲੀ ਦਿਲ ਦਰਿਆ ਵਿੱਚੋਂ

ਜਾਪੇ ਨਿੱਕਲੀ ਦਿਲ ਦਰਿਆ ਵਿੱਚੋਂ,
ਉੱਚ ਪਾਏ ਦੀ ਬਾਣੀ ਮਹਾਨ ਤੇਰੀ।

ਇਹਦੇ ਵਿੱਚ ਹੈ ਗੀਤ, ਸੰਗੀਤ, ਲੈਅ ਵੀ,
ਇਹਦੇ ਵਿਚ ਵਡਿਆਈ ਤੇ ਸ਼ਾਨ ਤੇਰੀ।

ਬਾਣੀ ਵਿਚ ਮਿਠਾਸ ਹੈ ਮਾਖਿਓਂ ਦੀ,
ਬਾਣੀ ਵਿਚ ਕਮਾਲ ਦੀ ਤਾਨ ਤੇਰੀ।

ਇਹਦੇ ਵਿੱਚ ਆਨੰਦ ਆਲੰਕਾਰ ਸੁਪਨੇ,
ਇਹਦੇ ਉੱਤੋਂ ਹੈ ਜਾਨ ਕੁਰਬਾਨ ਮੇਰੀ।

ਲਹਿੰਦੀ ਜਾਂਦੀ ਧੁਰ ਦਿਲ ਦੀ ਤੈਅ ਅੰਦਰ,
ਲੋਕ-ਭਾਸ਼ਾ ਵਿਚ ਉਚਾਰੀ ਹੋਈ।

ਰੰਗੇ, ਬਿੰਬ, ਮੁਹਾਵਰੇ ਅਤੇ ਅਨੁਭਵ,
ਸਾਰੇ ਗੁਣਾਂ ਦੇ ਨਾਲ ਸ਼ਿੰਗਾਰੀ ਹੋਈ।

ਉਹਨਾਂ ਦੀ ਕਵਿਤਾ ਵਿਚ 'ਜੁੱਤੀ' ਮਨੁੱਖੀ ਸਰੀਰ ਬਣਕੇ, ਆਰ ਮੋਹ ਮਾਇਆ ਬਣਕੇ ਅਤੇ 'ਰੰਬੀ' ਲੋਭ ਲਾਲਚ ਦਾ ਪ੍ਰਤੀਕ ਬਣਕੇ ਪ੍ਰਗਟ ਹੁੰਦੀ ਹੈ।

## 41

# ਬਾਣੀ ਵਿਚ ਖਿਆਲ ਦੀ ਉੱਚਤਾ ਹੈ

ਪਤਾ ਨਹੀਂ ਕੀ ਗੱਲ ਹੈ ਬਾਣੀ ਅੰਦਰ,
ਮੱਲੋ-ਮੱਲੀ ਜ਼ੁਬਾਨ ਤੇ ਚੜ੍ਹੀ ਜਾਂਦੀ।

ਜਿਹੜੀ ਸਹਿਜ ਸੁਭਾਅ ਦੋ ਅੱਖੀਆਂ ਤੋਂ
ਜਾਣੋ ਆਪ ਮੁਹਾਰੇ ਹੀ ਪੜ੍ਹੀ ਜਾਂਦੀ।

ਹੋਕਾ ਦਿੰਦੀ ਸੱਚ ਇਨਸਾਫ ਵਾਲਾ,
ਕਾਲੇ ਦਿਲਾਂ ਦੇ ਪਾਪ ਨੂੰ ਲੜੀ ਜਾਂਦੀ।

ਬਾਣੀ ਵਿੱਚ ਖਿਆਲ ਦੀ ਉੱਚਤਾ ਹੈ,
ਪੜ੍ਹਨ ਸਾਰ ਮਿਠਾਸ ਹੈ ਚੜ੍ਹੀ ਜਾਂਦੀ।

ਜਿਹੜੇ ਮੁੱਖ ਵਿਚੋਂ ਇਹਦਾ ਜਾਪ ਹੋਵੇ,
ਮਹਿਕ, ਫੁੱਲ 'ਚੋਂ ਜਾਪਦੈ ਝੜੀ ਜਾਂਦੀ।

ਪੜ੍ਹੀ ਸੁਣੀ ਜਿਸਨੇ ਹਿਰਦੇ ਵਿੱਚ ਧਾਰੀ,
ਗੁੱਡੀ ਓਸ ਇਨਸਾਨ ਦੀ ਚੜ੍ਹੀ ਜਾਂਦੀ

ਜਉ ਤੁਮ ਗਿਰਿਵਰ ਤਉ ਹਮ ਮੋਰਾ।
ਜਉ ਤੁਮ ਚੰਦ ਤਉ ਭਏ ਹੈ ਚਕੋਰਾ।

# 42

# ਜੀਓ ਆਪ ਤੇ ਸਭ ਨੂੰ ਜੀਣ ਦੇਵੋ

ਜੀਓ ਆਪ ਤੇ ਸਭ ਨੂੰ ਜੀਣ ਦੇਵੋ,
ਬਾਣੀ ਵਿੱਚ ਸੰਦੇਸ਼ ਮਨੁੱਖਤਾ ਦਾ।

ਤੇਰ-ਮੇਰ ਦੀ ਭਾਵਨਾ ਖਤਮ ਹੋਵੇ,
ਮੁੱਕ ਜਾਵੇ ਕਲੇਸ਼, ਮਨੁੱਖਤਾ ਦਾ।

ਸਾਰੇ ਜੀਵ, ਪਿਆਰ ਨੂੰ ਲੋਚਦੇ ਨੇ,
ਹੋਵੇ ਭਲਾ ਹਮੇਸ਼ ਮਨੁੱਖਤਾ ਦਾ।

ਕਿਵੇਂ ਜੀਵ ਦੀ ਭਟਕਣਾ ਖਤਮ ਹੋਵੇ,
ਬਾਣੀ ਵਿੱਚ ਹੱਲ ਪੇਸ਼ ਮਨੁੱਖਤਾ ਦਾ।

ਗੁਰੂ ਆ ਗਿਆ ਜੱਗ ਦੇ ਤਾਰਨੇ ਨੂੰ,
ਆਇਆ ਧਾਰ ਕੇ ਭੇਸ ਮਨੁੱਖਤਾ ਦਾ

ਸੁਬ੍ਹਾ ਸ਼ਾਮ ਸਰਬੱਤ ਦਾ ਭਲਾ ਚਾਹੇ,
ਕੋਈ ਆਇਆ ਦਰਵੇਸ਼ ਮਨੁੱਖਤਾ ਦਾ।

ਜਉ ਤੁਮ ਦੀਵਰਾ ਤਉ ਹਮ ਬਾਤੀ। ਜਉ ਤੁਮ ਤੀਰਥ ਤਉ ਹਮ ਜਾਤੀ।

# 43

# ਇਹੋ ਜਿਹੀ ਹੈਸੀਅਤ ਰਵਿਦਾਸ ਜੀ ਦੀ

ਹਿਰਦੇ 'ਵਿਚ ਵਿਸ਼ਾਲਤਾ ਸਾਗਰਾਂ ਦੀ,
ਬੰਧਨ-ਤੋੜ ਸ਼ਖਸ਼ੀਅਤ ਰਵਿਦਾਸ ਜੀ ਦੀ।

ਸ਼ਕਤੀ ਅਥਾਹ ਜਾਣੋਂ ਪੁੰਜ ਹੌਸਲੇ ਦਾ,
ਖੁੱਲ੍ਹੀ ਡੁੱਲੀ ਤਬੀਅਤ ਰਵਿਦਾਸ ਜੀ ਦੀ।

ਰਹਿਤ ਗਮਾਂ ਤੋਂ ਦੇਖਣਾ ਜੱਗ ਚਹੁੰਦੇ,
ਸਾਰਾ ਜੱਗ ਕੌਮੀਅਤ ਰਵਿਦਾਸ ਜੀ ਦੀ।

ਯੁਗਾਂ ਬਾਅਦ ਜੰਮੇ ਦਾਨੀ ਭਗਤ ਕੋਈ,
ਇਹੋ ਜਿਹੀ ਹੈਸੀਅਤ ਰਵਿਦਾਸ ਜੀ ਦੀ।

ਅੱਖਾਂ ਵਿੱਚ ਜਾਪੇ ਨੂਰ ਤਾਰਿਆਂ ਦਾ,
ਕਾਇਨਾਤ, ਮਲਕੀਅਤ ਰਵਿਦਾਸ ਜੀ ਦੀ।

ਜਿਹਦੇ ਬਾਅਦ ਨਾ ਕੋਈ ਤਾਂਘ ਰਹਿੰਦੀ,
ਇਹੋ ਜਿਹੀ ਵਸੀਅਤ ਰਵਿਦਾਸ ਜੀ ਦੀ।

ਗੁਰੂ ਜੀ, ਬੇਮਿਸਾਲ ਸ਼ਕਤੀ ਦੇ ਧਾਰਣੀ ਸਨ।

# 44

## ਪਾ-ਪਾ ਕੇ ਖੂਨ ਮੁਸ਼ੱਕਤਾਂ ਦਾ

ਕੰਮ ਨਹੀਂ ਹੁੰਦੇ ਘੱਟ ਕੌਤਕਾਂ ਤੋਂ,
ਮਹਾਂ ਪੁਰਖ ਤਾਂ ਵਹਿਣ ਨੂੰ ਬਦਲ ਦਿੰਦੇ।

ਟੁੰਬ ਦਿੰਦੇ ਸਮਾਜ ਦੀ ਚੇਤਨਾ ਨੂੰ,
ਉਹ, ਰਹਿਣ ਤੇ ਸਹਿਣ ਨੂੰ ਬਦਲ ਦਿੰਦੇ।

ਜੋ ਕੁਛ ਕਿਹਾ ਜੁਬਾਨੋਂ, ਕਰ ਦਿੱਤਾ,
ਅਮਲ ਵਿਚ ਹੈ ਕਹਿਣ ਨੂੰ ਬਦਲ ਦਿੰਦੇ।

ਪਾ ਪਾ ਕੇ ਖੂਨ ਮੁਸ਼ੱਕਤਾਂ ਦਾ,
ਰੁੱਖਾਂ ਵਿੱਚ ਹੈ ਟਹਿਣ ਨੂੰ ਬਦਲ ਦਿੰਦੇ।

ਮਹਾਂ ਪੁਰਖ ਰਵਿਦਾਸ ਮਹਾਨ ਵਰਗੀ,
ਦੁਨੀਆਂ ਵਿਚ ਨਾ ਕੋਈ ਮਿਸਾਲ ਹੋਈ।

ਜਦੋਂ ਹੱਕਾਂ ਲਈ ਆਵਾਜ਼ ਦਿੱਤੀ,
ਲੋਕੀ ਆਖਦੇ, ਕੋਈ ਕਮਾਲ ਹੋਈ।

ਗੁਰੂ ਜੀ ਦਾ ਹੌਸਲਾ ਦੇਖ ਲੋਕੀ, ਅਸ਼ ਅਸ਼ ਕਰ ਉੱਠੇ।

# 45

# ਕਈ ਆਖਦੇ ਚਿੰਨ੍ਹ ਕ੍ਰਾਂਤੀ ਦਾ

ਭੁੱਲੇ ਭਟਕਿਆਂ ਨੂੰ ਰਾਹ ਦੱਸਣੇ ਲਈ,
ਫੜ, ਹੱਥ ਦੇ ਵਿੱਚ ਮਿਸ਼ਾਲ ਆਇਆ।

ਸਾਡੇ ਰੋਣਿਆਂ ਧੋਣਿਆਂ ਹੌਕਿਆਂ ਦਾ,
ਕਿਤੇ ਯੁਗਾਂ ਦੇ ਬਾਅਦ ਖਿਆਲ ਆਇਆ।

ਧਰਤ ਉੱਤੇ ਰਵਿਦਾਸ ਜੀ ਜਦ ਆਏ,
ਮੋਏ ਚਿਹਰਿਆਂ ਉੱਤੇ ਜਲਾਲ ਆਇਆ।

ਲਹਿਰਾਂ ਉੱਠੀਆਂ ਸ਼ੀਤ ਸਮੁੰਦਰਾਂ 'ਚੋਂ,
ਸ਼ਾਂਤ ਪਾਣੀਆਂ ਵਿੱਚ ਭੁਚਾਲ ਆਇਆ।

ਕਈ ਆਖਦੇ ਚਿੰਨ੍ਹ ਕ੍ਰਾਂਤੀ ਦਾ,
ਕਈ ਆਖਦੇ ਦੀਨ ਦਿਆਲ ਆਇਆ।

ਕਈ ਕਹਿੰਦੇ ਰਵਿਦਾਸ ਜੀ ਕੀ ਆਇਆ,
ਕੋਈ ਕਰਨ ਦੇ ਲਈ ਕਮਾਲ ਆਇਆ।

ਰਵਿਦਾਸ ਜਨਮ ਕੇ ਕਾਰਨੈ, ਹੋਤ ਨਾ ਕੋਉ ਨੀਚ।
ਨਰ ਨੂੰ ਨੀਚ ਕਰਿ ਡਾਰਿ ਹੈ, ਓਛੇ ਕਰਮ ਕੋ ਨੀਚ।

## 46

# ਜਦੋਂ ਹੱਕਾਂ ਦੇ ਲਈ ਐਲਾਨ ਹੋਇਆ

ਮਹਾਂ ਸੂਰਮਾ ਮਾਣ ਨਿਤਾਣਿਆਂ ਦਾ,
ਭਾਰਤ ਮਾਂ ਦਾ ਪੁੱਤ ਮਹਾਨ ਹੋਇਆ ।

ਢਹਿ ਗਏ ਬੁਰਜ ਅਨਿਆਂ ਤੇ ਪਾਪ ਵਾਲੇ,
ਪ੍ਰਗਟ ਜਦੋਂ ਰਵਿਦਾਸ ਭਗਵਾਨ ਹੋਇਆ ।

ਉੱਠੀ ਚਿਣਗ ਵਿਦਰੋਹ ਦੀ ਢਾਰਿਆਂ 'ਚੋਂ,
ਜਿਹਨੂੰ ਦੇਖਕੇ ਜੱਗ ਹੈਰਾਨ ਹੋਇਆ ।

ਉਸ ਵੇਲੇ ਸ਼ੈਤਾਨ ਦੀ ਮਾਂ ਮਰ ਗਈ,
ਜਦੋਂ ਹੱਕਾਂ ਲਈ ਐਲਾਨ ਹੋਇਆ ।

ਹੋਕਾ ਹੱਕ ਦਾ ਦੇਵੇ ਨਿਸ਼ੰਗ ਹੋ ਕੇ,
ਦਰਦ ਦੁਖੀ ਦਾ ਉਹਦੀ ਜ਼ੁਬਾਨ ਹੋਇਆ ।

ਰੁੜ੍ਹੀ ਜਾਂਦੀ ਮਨੁਖਤਾ ਤਾਰਨੇ ਨੂੰ,
ਰਵਿਦਾਸ, ਕੁਰਬਾਨ ਕੁਰਬਾਨ ਹੋਇਆ ।

ਸੱਚਾ ਕਰਮ ਯੋਗੀ ਹੀ ਜੀਵਨ ਵਿੱਚ ਸਫਲ ਹੋ ਸਕਦਾ ਹੈ ।

# 47

# ਜਨਮ ਦਿਨ ਗੁਰੂ ਰਵਿਦਾਸ ਜੀ ਦਾ

ਆਇਆ ਜਨਮ ਦਿਨ ਗੁਰੂ ਰਵਿਦਾਸ ਜੀ ਦਾ,
ਪਿੰਡ ਸ਼ਹਿਰ ਦੇ ਵਿੱਚ ਇਕੱਠ ਹੋਇਆ।

ਭੋਗ ਪਾਇਆ, ਲਾਇਆ ਅੰਨ ਪਾਣੀ,
ਪੁੰਨ ਖੱਟਿਆ, ਜਿੰਨਾਂ ਵੀ ਖੱਟ ਹੋਇਆ।

ਝਾਕੀ ਨਿੱਕਲੀ, ਗੀਤ ਸੰਗੀਤ ਹੋਇਆ,
ਕਿਤੇ ਵੱਧ ਹੋਇਆ, ਕਿਤੇ ਘੱਟ ਹੋਇਆ।

ਦੋ ਦਿਨ ਵਿੱਚ ਰੌਣਕਾਂ ਮੁਕ ਗਈਆਂ,
ਆਈ ਖੁਸ਼ੀ ਦਾ ਖਾਤਮਾ ਝੱਟ ਹੋਇਆ।

ਸਾਨੂੰ ਸੋਚਣਾ ਪਵੇਗਾ ਮਿਲ ਬਹਿਕੇ,
ਕਿਵੇਂ ਖੁਸ਼ੀ ਵਿੱਚ ਹੋਰ ਸੁਧਾਰ ਕਰੀਏ।

ਕਿਵੇਂ ਗੁਰੂ ਮਹਾਰਾਜ ਦੀ ਸਿੱਖਿਆ ਨੂੰ,
ਰੌਸ਼ਨ ਸਾਰੇ ਵਿਚ ਸੰਸਾਰ ਕਰੀਏ।

ਜਨਮ ਉਤਸਵ ਮਨਾਉਣ ਦੇ ਤੌਰ ਤਰੀਕੇ ਵਿੱਚ ਸੁਧਾਰ ਹੋਣਾ ਚਾਹੀਦਾ ਹੈ।

## 48

# ਮਹਾਂਪੁਰਖ ਹੈ ਇੱਕ ਤੇ ਕਈ ਸ਼ਕਲਾਂ

ਫੋਟੋ ਕਈ ਨੇ ਗੁਰੂ ਰਵਿਦਾਸ ਜੀ ਦੇ,
ਵੱਖੋ ਵੱਖਰੀ ਗੱਲ ਬਿਆਨ ਕਰਦੇ ।

ਕਿਸੇ ਵਿੱਚ ਉਹ ਗੰਢਦੇ ਜੋੜਿਆਂ ਨੂੰ,
ਕਿਸੇ ਵਿੱਚ ਉਹ ਦਮੜੀ ਦਾਨ ਕਰਦੇ ।

ਕਿਸੇ ਵਿੱਚ ਹੈ ਕੱਢਦੇ ਜੰਞੂਆਂ ਨੂੰ,
ਕਿਸੇ ਵਿੱਚ ਉਹ ਹੋਰ ਧਿਆਨ ਕਰਦੇ ।

ਮਹਾਂ ਪੁਰਖ ਇੱਕੋ ਅਤੇ ਕਈ ਸ਼ਕਲਾਂ,
ਵੱਖੋ ਵੱਖਰੇ ਪੋਜ਼ ਹੈਰਾਨ ਕਰਦੇ ।

ਜਿੱਦਾਂ ਜੀਅ ਕੀਤਾ; ਫੋਟੋ ਵਾਹ ਦਿੱਤੀ ।
ਕੋਈ ਰੰਗ ਨਾ, ਅੰਗ ਨਾ, ਢੰਗ ਚੰਗਾ ।

ਕਾਹਤੋਂ ਛਵੀ ਵਿਗਾੜਦੇ, ਆਰਟਿਸਟੋ !
ਇਹਦੇ ਨਾਲੋਂ ਤਾਂ ਗੁਰੂ ਬੇ-ਰੰਗ ਚੰਗਾ ।

ਗੁਰੂ ਜੀ ਦੀ ਫੋਟੋ ਵਾਲੇ ਕਈ ਕੈਲੰਡਰ ਬਹੁਤ ਹੀ ਇਤਰਾਜ਼ ਯੋਗ ਹਨ ।

# 49

# ਵਾਹੋ ਕੋਈ ਤਸਵੀਰ ਕਮਾਲ ਵਾਹੋ

ਰੰਗਾਂ ਵਾਲਿਓ ਦੋਸਤੋ, ਜੇ ਵਾਹੁਣਾ,
ਐਸਾ ਕਾਂਸ਼ੀ ਦੇ ਸ਼ਹਿਰ ਦਾ ਲਾਲ ਵਾਹੋ।

ਵਾਹੋ ਕੋਈ ਸੱਚਾਈ ਦਾ ਨਾਂ ਵਾਹੋ,
ਵਾਹੋ ਕੋਈ ਤਸਵੀਰ ਕਮਾਲ ਵਾਹੋ।

ਇੰਨ ਬਿੰਨ ਹੋਵੇ ਮੇਰੇ ਮਾਹੀ ਵਰਗਾ,
ਵਾਹੋ ਐਸਾ ਕੋਈ ਸੁਹਣਾ ਖਿਆਲ ਵਾਹੋ।

ਸੱਤਰੰਗਾਂ ਦੀ ਪੀਂਘ 'ਚੋਂ ਰੰਗ ਲੈ ਕੇ,
ਕਿਸੇ ਕਲਪਣਾ-ਬੁਰਸ਼ ਦੇ ਨਾਲ ਵਾਹੋ।

ਸੂਰਜ ਚੰਨ ਦੇ ਚਾਨਣੇ ਨਾਲ ਵਾਹੋ,
ਸਾਰੇ ਜੱਗ ਦਾ ਦੀਨ ਦਿਆਲ ਵਾਹੋ।

ਹੋਵੇ ਨਿਰਾ ਹੀ ਕੁਦਰਤੀ ਰੂਪ ਹੋਵੇ,
ਵੀਰੋ ਐਸਾ ਕੋਈ ਹਾਲ ਹਵਾਲ ਵਾਹੋ।

ਗੁਰੂ ਰਵਿਦਾਸ ਜੀ ਦਾ ਇੱਕੋ ਹੀ ਦਿਲਕਸ਼ ਪੋਜ਼ ਪ੍ਰਚੱਲਤ ਹੋਣਾ ਚਾਹੀਦਾ ਹੈ।

# 50

# ਕਾਹਨੂੰ ਗੁਰੂ ਦਾ ਰੂਪ ਵਿਗਾੜਦੇ ਹੋ

ਕਈ ਖੇਡਦੇ ਗੁਰੂ ਦੇ ਨਾਟਕਾਂ ਨੂੰ,
ਜਿਹਨਾਂ ਵਿੱਚ ਹੈ ਕੋਈ ਰਵਿਦਾਸ ਬਣਦਾ।

ਨਾਲੋ ਨਾਲ ਸਟੇਜ ਤੇ ਨਾਚ ਹੁੰਦਾ,
ਚੰਗਾ ਗੁਰੂ ਰਵਿਦਾਸ ਦਾ ਹਾਸ ਬਣਦਾ।

ਕਈ ਤਰ੍ਹਾਂ ਦੇ ਰੂਪ ਤੇ ਰੰਗ ਹੁੰਦੇ।
ਬੋਤਲ ਕੋਈ ਤੇ ਕੋਈ ਗਲਾਸ ਬਣਦਾ।

ਮੇਰੀ ਕੌਮ ਦੇ ਵਾਰਸੋ, ਜ਼ਰਾ ਸੋਚੋ,
ਭਲਾ ਇੰਜ ਵੀ ਕੋਈ ਇਤਿਹਾਸ ਬਣਦਾ।

ਬੜੇ ਰਾਹ ਨੇ ਹੋਰ ਪਰਚਾਰ ਵਾਲੇ,
ਕੋਈ ਹੋਰ ਪਰਚਾਰ ਦਾ ਢੰਗ ਸੋਚੋ।

ਕਾਹਨੂੰ ਗੁਰੂ ਦਾ ਰੂਪ ਵਿਗਾੜਦੇ ਹੋ,
ਕੋਈ ਹੋਰ ਪਰਚਾਰ ਦਾ ਰੰਗ ਸੋਚੋ।

ਗੁਰੂ ਜੀ ਬਾਰੇ ਘਟੀਆ ਕਿਸਮ ਦੇ ਡਰਾਮੇ ਕਿੰਨੇ ਕੁ ਉਚਿੱਤ ਹਨ ?

# 51

# ਕਈ ਆਖਦੇ ਭਗਤ ਹੀ ਕਹੋ ਉਹਨੂੰ

ਕਈ ਆਖਦੇ ਭਗਤ ਹੀ ਕਹੋ ਉਹਨੂੰ,
ਗੁਰੂ ਆਖਿਆਂ, ਜੀਭ ਦਾ ਨਾਸ ਹੋ ਜੂ ।

ਨੀਵੀਂ ਜਾਤ ਨਹੀਂ ਗੁਰੂ ਕਹਾ ਸਕਦਾ,
ਗੁਰੂ ਕਿਹਾ ਤਾਂ ਨਰਕ ਦਾ ਵਾਸ ਹੋ ਜੂ ।

ਜੇਕਰ, ਅਸਾਂ, ਰਵਿਦਾਸ ਚਮਾਰ ਤਾਈਂ,
ਗੁਰੂ ਕਿਹਾ, ਗੁਨਾਹ ਕੋਈ ਖਾਸ ਹੋ ਜੂ ।

ਜੇਕਰ ਗੁਰੂ ਤਾਂ ਗੁਰੂ ਆਧਰਮੀਆਂ ਦਾ,
ਸਾਡਾ ਗੁਰੂ ਇਹ ਕਿੱਦਾਂ ਰਵਿਦਾਸ ਹੋ ਜੂ ।

ਸਾਡੀ ਰਜ਼ਾ ਤੋਂ ਬਿਨਾਂ ਹੀ ਭਲਾ ਕੋਈ,
ਕਿੱਦਾਂ ਗੁਰੂ-ਪ੍ਰੀਖਿਆ ਪਾਸ ਹੋ ਜੂ ।

ਏਦਾਂ ਕਹਿਣ ਵਾਲੇ ਕਦੇ ਸੋਚਦੇ ਨਾ,
ਕਿਵੇਂ ਨੌਹਾਂ ਤੋਂ ਵਖਰਾ ਮਾਸ ਹੋ ਜੂ ।

ਕਈ ਧਰਮ ਜਨੂੰਨੀਆਂ ਨੇ ਮਹਾਂ ਪੁਰਖਾਂ ਨੂੰ ਵੀ ਜਾਤਾਂ, ਮਜ਼ਹਬਾਂ, ਫਿਰਕਿਆ ਵਿਚ ਵੰਡ ਦਿੱਤਾ ਹੈ ।

52

# ਹਿੰਦੂਵਾਦ, ਰਵਿਦਾਸ ਤੇ ਮੜ੍ਹੀ ਜਾਂਦੇ

ਕੁਛ ਲੋਕ ਰਵਿਦਾਸ ਮਹਾਂਰਾਜ ਬਾਰੇ,
ਮਨੋ ਮਨੀ ਕਹਾਣੀਆਂ ਘੜੀ ਜਾਂਦੇ ।

ਕਹਿੰਦੇ ਜੰਮਦੇ ਸਾਰ ਨਾ ਦੁੱਧ ਪੀਂਦਾ,
ਰਾਮਾਨੰਦ ਉਹਦਾ ਗੁਰੂ ਪੜ੍ਹੀ ਜਾਂਦੇ ।

ਪਿਛਲਾ ਜਨਮ ਉਹਦਾ ਘਰ ਪੰਡਤਾਂ ਦੇ,
ਕਿੱਸੇ ਹੋਰ ਦੇ ਹੋਰ ਹੀ ਘੜੀ ਜਾਂਦੇ ।

ਸਾਰੀ ਉਮਰ ਉਹ ਭੰਡਦਾ ਰਿਹਾ ਜਿਹਨੂੰ,
ਹਿੰਦੂਵਾਦ, ਰਵਿਦਾਸ ਤੇ ਮੜ੍ਹੀ ਜਾਂਦੇ ।

ਏਦਾਂ ਕਹਿਣ ਵਾਲੇ ਕਹਿਣਾ ਇਹ ਚਹੁੰਦੇ,
ਸੂਦਰ ਕੋਈ ਮਹਾਨ ਨਹੀਂ ਹੋ ਸਕਦਾ ।

ਸੂਦਰ ਕੋਈ, ਸ਼ੈਤਾਨ ਹੀ ਹੋ ਸਕਦਾ,
ਸੂਦਰ ਕੋਈ ਭਗਵਾਨ ਨਹੀਂ ਹੋ ਸਕਦਾ ।

ਜੇ ਇਸ ਜਨਮ ਵਿਚ ਨਹੀਂ ਤਾਂ ਪਿਛਲੇ ਜਨਮ ਵਿਚ ਪੰਡਤਾਂ ਦਾ
ਰਿਸ਼ਤੇਦਾਰ ਸਹੀ ।

# 53

# ਕਈ ਪੱਖਾਂ ਤੇ ਰੋਸ਼ਨੀ ਪਊ ਹਾਲੇ

ਗੱਲਾਂ ਗੁੱਝੀਆਂ ਕਈ, ਰਵਿਦਾਸ ਬਾਰੇ,
ਕਈਆਂ ਗੱਲਾਂ ਦਾ ਨਹੀਂ ਪ੍ਰਮਾਣ ਮਿਲਦਾ।

ਕਰ ਰਹੇ ਨੇ ਕਈ ਵਿਦਵਾਨ, ਖੋਜਾਂ,
ਦੇਖੋ ਕੀ ਇਤਿਹਾਸ ਨੂੰ ਛਾਣ ਮਿਲਦਾ।

ਕਈ ਪੱਖਾਂ ਤੇ ਰੋਸ਼ਨੀ ਪਊ ਹਾਲੇ,
ਦੇਖੋ ਕੀ ਕੀ ਗੁਰੂ ਨੂੰ ਮਾਣ ਮਿਲਦਾ।

ਇੱਕ ਗੱਲ ਤਾਂ ਸਾਫ ਹੈ, ਜੱਗ ਅੰਦਰ,
ਮਿਲਦਾ ਜੋ ਵੀ ਹੈ, ਸੀਨਾ ਤਾਣ ਮਿਲਦਾ।

ਜਾਣ ਬੁੱਝ ਕੇ ਕਈ ਵਿਦਵਾਨ ਖੋਜੀ,
ਉਹਨੂੰ ਹੋਰ ਦਾ ਹੋਰ ਬਣਾਈ ਜਾਂਦੇ।

ਮੱਲੋ ਮੱਲੀ ਰਵਿਦਾਸ ਮਹਾਨ ਉੱਤੇ,
ਬਾਹਮਣਵਾਦ ਦਾ ਰੰਗ ਚੜ੍ਹਾਈ ਜਾਂਦੇ।

ਬਹੁਤੇ ਹਿੰਦੂਵਾਦੀ ਲੇਖਕਾਂ ਨੇ ਗੁਰੂ ਜੀ ਦੀ ਹੇਠੀ ਕਰਨ ਦੀ ਪੱਕੀ ਧਾਰੀ ਹੋਈ ਹੈ।

# 54

# ਉਹਦੀ ਅਮਰ ਕਹਾਣੀ ਦੱਸਣੇ ਲਈ

ਯੁੱਗ ਪੁਰਖ ,ਰਵਿਦਾਸ ਮਹਾਰਾਜ ਜੀ ਨੂੰ,
ਜਾਦੂਗਰਾਂ ਦੇ ਨਾਲ ਨਾ ਤੋਲੀਏ ਜੀ ।

ਜੋੜ ਜੋੜ ਅਨਹੋਣੀਆਂ ਨਾਲ ਉਹਦੇ,
ਹੀਰਾ ਘੱਟੇ ਵਿੱਚ ਨਾ ਰੋਲੀਏ ਜੀ ।

ਸਾਡੇ ਕੋਲੋਂ ਕੋਈ ਭੁੱਲ ਨਾ ਹੋ ਜਾਵੇ,
ਪਹਿਲਾਂ ਸੋਚ ਕੇ, ਮੂੰਹ ਤੋਂ ਬੋਲੀਏ ਜੀ ।

ਉਹਦੀ, ਅਮਰ ਕਹਾਣੀ ਦੱਸਣੇ ਲਈ,
ਨਹੀਂ ਕੂੜ ਕਹਾਣੀਆਂ ਫੋਲੀਏ ਜੀ ।

ਆਖਰਕਾਰ ਸੱਚਾਈ ਤਾਂ ਇਹ ਹੈ ਕਿ,
ਰਵਿਦਾਸ ਸੀ ਇੱਕ ਮਹਾਨ ਆਗੂ ।

ਨੀਚੋਂ ਊਚ ਕਹਿ ਸਮਾਂ ਹਿਲਾ ਦਿੱਤਾ,
ਲੋਕਾਂ ਸਾਰਿਆਂ ਵਿੱਚ ਪ੍ਰਵਾਨ ਆਗੂ ।

ਗੁਰੂ ਜੀ ਦੇ ਮਹਾਨ ਕਾਰਨਾਮੇ ਹਮੇਸ਼ਾ ਸੁਨਹਿਰੀ ਅੱਖਰਾਂ ਵਿੱਚ ਲਿਖੇ ਰਹਿਣਗੇ ।

# 55

# ਜਾਦੂ ਟੋਣਿਆਂ ਨਾਲ ਫਜ਼ੂਲ ਕੀਤੀ

ਕੋਈ ਕਹੇ, ਉਹ ਪੂਜਦਾ ਮੂਰਤੀ ਨੂੰ,
ਕੋਈ ਕਹੇ, ਨਾ ਕੋਈ ਕੰਮ ਕਾਰ ਕਰਦਾ ।

ਕੋਈ ਕਹੇ ਉਹ ਮੰਨਦਾ ਵੇਦ-ਸ਼ਾਸਤਰ,
ਕਰਮ ਸਾਰੇ, ਉਹਨਾਂ ਅਨੁਸਾਰ ਕਰਦਾ ।

ਕੋਈ ਕਹੇ ਕਿ ਦੇ ਗਿਆ, ਕੋਈ, ਪਾਰਸ,
ਕੋਈ ਕਹੇ ਉਹ ਮਹਿਲ ਤਿਆਰ ਕਰਦਾ ।

ਰਾਮਾਨੰਦ ਦਾ ਇੱਕ ਸਰਾਪ ਕਹਿੰਦੇ,
ਉੱਚੀ ਜਾਤ ਤੋਂ ਉਹਨੂੰ ਚਮਾਰ ਕਰਦਾ ।

ਕੋਈ ਕਹੇ ਕਿ ਗੰਗਾ ਨੇ ਭੇਂਟ ਉਹਦੀ,
ਹੱਥ ਕੱਢ ਕੇ ਆਪ ਕਬੂਲ ਕੀਤੀ ।

ਕਈ ਲੇਖਕਾਂ, ਗੁਰੂ ਰਵਿਦਾਸ ਸ਼ਕਤੀ,
ਜਾਦੂ ਟੂਣਿਆਂ ਨਾਲ ਫਜ਼ੂਲ ਕੀਤੀ ।

ਹਰ ਕੋਈ ਮੂੰਹ ਆਈ ਆਖੀ ਜਾਂਦਾ ਹੈ ।

# 56

# ਆਖਰ ਕਿਸੇ ਵੀ ਚੀਜ਼ ਦਾ ਅੰਤ ਹੁੰਦਾ

ਆਖਰ ਕਿਸੇ ਵੀ ਚੀਜ਼ ਦਾ ਅੰਤ ਹੁੰਦਾ,
ਆਖਰ ਕਿਸੇ ਵੀ ਚੀਜ਼ ਦੀ ਹੱਦ ਹੁੰਦੀ ।

ਜੋੜ ਜੋੜ ਅਨਹੋਣੀਆਂ, ਮਨ ਕਥੀਆਂ,
ਨਹੀਂ ਗੁਰੂ-ਮਹਾਨਤਾ ਵੱਧ ਹੁੰਦੀ ।

ਮਹਾਂ ਪੁਰਖ ਦੀ ਸ਼ਾਨ ਤਾਂ ਕੀ ਵਧਣੀ,
ਸਗੋਂ ਸਾਰੀ ਮਾਨਤਾ ਰੱਦ ਹੁੰਦੀ ।

ਪਹਿਲੇ ਬੋਝ ਨੇ ਮਨ ਤੋਂ ਕੀ ਲਹਿਣਾ,
ਸਗੋਂ ਹੋਰ ਅਗਿਆਨਤਾ ਲੱਦ ਹੁੰਦੀ ।

ਮਹਾਂ ਪੁਰਖ ਰਵਿਦਾਸ ਨੇ ਉਹ ਕੀਤਾ,
ਜਿਹਨੂੰ ਬੰਦਾ ਕੋਈ ਬੜਾ ਮਹਾਨ ਕਰਦਾ ।

ਬੰਦਾ ਉਹ ਮਹਾਨ ਜੋ ਦੂਜਿਆਂ ਤੇ,
ਸਦਾ ਆਪਣਾ ਆਪ ਕੁਰਬਾਨ ਕਰਦਾ ।

ਕਰਾਮਾਤਾਂ ਮਦਾਰੀ ਕਰਦੇ ਹਨ, ਮਹਾਂ ਪੁਰਖ ਨਹੀਂ ।

57

# ਮਹਾਂ ਗੁਰੂ ਬਾਰੇ ਗੁੱਝੀ ਚਾਲ ਸਮਝੋ

ਇਹਨਾਂ ਜਾਤ-ਅਭਿਮਾਨੀਆਂ ਲੇਖਕਾਂ ਦੀ,
ਮਹਾਂ ਗੁਰੂ ਬਾਰੇ ਗੁੱਝੀ ਚਾਲ ਸਮਝੋ ।

ਜੋੜ ਜੋੜ ਕੇ ਕੂੜ ਕਹਾਣੀਆਂ ਨੂੰ,
ਫੇਰੀ ਜਾਂਦੇ ਲੋਹੇ ਤੇ ਝਾਲ ਸਮਝੋ ।

ਵੀਰੋ, ਇਹਨਾਂ ਵਿਦਵਾਨਾਂ ਦਾ ਰੰਗ ਸਮਝੋ,
ਤੁਸੀਂ ਇਹਨਾਂ ਦੀ ਤਾਨ ਤੇ ਤਾਲ ਸਮਝੋ ।

ਤੁਸੀਂ ਇਹਨਾਂ ਵਿਦਵਾਨਾਂ ਦੀ ਨੀਅਤ ਸਮਝੋ,
ਤੁਸੀਂ ਇਹਨਾਂ ਦਾ ਨੀਚ ਖਿਆਲ ਸਮਝੋ ।

ਇਹ ਸਾਡਿਆਂ ਹਿੱਤਾਂ ਨੂੰ ਵੇਚਦੇ ਨੇ,
ਤੁਸੀਂ ਇਹਨਾਂ ਦੇ ਤਾਈਂ ਦਲਾਲ ਸਮਝੋ ।

ਮਿਸ਼ਨ, ਗੁਰੂ ਦਾ ਕਿੱਥੇ ਪੁਚਾਈ ਜਾਂਦੇ,
ਬੜਾ ਅਹਿਮ ਹੈ ਇੱਕ ਸਵਾਲ ਸਮਝੋ ।

ਕਹਾਣੀਆਂ ਘੜਨ ਵਾਲਿਆਂ ਦੇ ਦਿਮਾਗ ਦੀ ਦਾਦ ਦੇਣੀ ਬਣਦੀ ਹੈ ।

## 58

# ਗੱਲਾਂ ਝੂਠੀਆਂ, ਸੱਚੀਆਂ ਲਗਦੀਆਂ ਨੇ

ਗੱਲਾਂ ਝੂਠੀਆਂ, ਸੱਚੀਆਂ ਲਗਦੀਆਂ ਨੇ,
ਇਹ ਵੀ ਇਹਨਾਂ ਦਾ ਇੱਕ ਕਮਾਲ ਸਮਝੋ।

ਕਾਹਨੂੰ ਸੁਣ ਕੇ ਭੋਲਿਓ, ਫਸੀ ਜਾਦੇ,
ਇਹਨਾਂ ਤਾਈਂ ਨਾ ਦੀਨ ਦਿਆਲ ਸਮਝੋ।

ਰਵਿਦਾਸ ਦਾ ਮਿਸ਼ਨ ਨਾ ਫੈਲ ਜਾਵੇ,
ਸਭ ਪਾਸੇ ਹੈ ਫੈਲਿਆ ਜਾਲ ਸਮਝੋ।

ਕੌਣ ਸਾਡੇ ਹਿੱਤਾਂ ਨੂੰ ਢਾਹ ਲਾਉਂਦਾ,
ਕੌਣ ਹਿੱਤਾਂ ਨੂੰ ਕਰੇ ਹਲਾਲ ਸਮਝੋ।

ਭੀਮ ਰਾਓ ਰਵਿਦਾਸ ਦਾ ਮਿਸ਼ਨ ਇੱਕੋ,
ਖੁੱਲ੍ਹੇ ਡੁੱਲੇ ਦਿਮਾਗ ਦੇ ਨਾਲ ਸਮਝੋ।

ਜਿਹੜੇ ਆਖਦੇ ਹਰੀ ਦੇ ਜਨ ਸਾਨੂੰ,
ਖੁੱਲ੍ਹੇ ਆਮ ਉਹ ਕੱਢਦੇ ਗਾਲ, ਸਮਝੋ।

ਬੇ ਸਿਰ ਪੈਰ ਦੀਆਂ ਗੱਲਾਂ, ਗੁਰੂ ਜੀ ਨਾਲ ਜੋੜੀਆਂ ਜਾ ਰਹੀਆਂ ਹਨ।

# 59

## ਰਾਮਾ ਨੰਦ ਨਹੀਂ ਗੁਰੂ ਰਵਿਦਾਸ ਜੀ ਦੇ

ਕੌਣ ਗੁਰੂ ਸੀ ਗੁਰੂ ਰਵਿਦਾਸ ਜੀ ਦਾ,
ਵੱਖ ਵੱਖਰੀ ਗੱਲ ਬਿਆਨ ਕਹਿੰਦੇ ।

ਰਾਮਾਨੰਦ ਤੋਂ ਦੀਕਸ਼ਾ ਲਈ ਬਾਬੇ,
ਏਸ ਗੱਲ ਨੂੰ ਕਈ ਵਿਦਵਾਨ ਕਹਿੰਦੇ ।

ਐਪਰ ਗੁਰੂ ਰਵਿਦਾਸ ਜੀ ਕਿਤੇ ਵੀ ਤਾਂ,
ਰਾਮਾ ਨੰਦ ਨੂੰ ਨਹੀਂ ਮਹਾਨ ਕਹਿੰਦੇ ।

ਨਾ ਹੀ ਧੰਨਾ, ਕਬੀਰ ਤੇ ਸੇਨ ਪੀਪਾ,
ਰਾਮਾ ਨੰਦ ਨੂੰ ਗੁਰੂ ਪ੍ਰਵਾਨ ਕਹਿੰਦੇ ।

ਰਾਮਾ ਨੰਦ ਫਿਲਾਸਫੀ ਵੱਖਰੀ ਹੈ,
ਰਵਿਦਾਸ ਜੀ ਹੋਰ ਬਿਆਨ ਕਹਿੰਦੇ ।

ਰਾਮਾ ਨੰਦ ਨਹੀਂ ਗੁਰੂ, ਰਵਿਦਾਸ ਜੀ ਦੇ,
ਸੱਚੇ ਬੰਦੇ, ਹੈ ਸੱਚ ਫੁਰਮਾਨ ਕਹਿੰਦੇ ।

ਰਾਮਾ ਨੰਦ ਜੀ, ਗੁਰੂ ਰਵਿਦਾਸ ਜੀ ਦੇ ਗੁਰੂ ਨਹੀਂ ਹੋ ਸਕਦੇ—ਗੁਰੂ ਜੀ ਖੁਦ ਹੀ ਮਹਾਨ ਗੁਰੂ ਸਨ।

# 60

# ਸਾਨੂੰ ਨਹੀਂ ਬ੍ਰਾਹਮਣੀ ਰੰਗ ਭਾਉਂਦਾ

ਸੱਚੇ ਪਾਤਸ਼ਾਹ ਗੁਰੂ ਰਵਿਦਾਸ ਜੀ ਤਾਂ,
ਏਸ ਗੱਲ ਨੂੰ ਕਿਤੇ ਚਿਤਾਰਦੇ ਨਹੀਂ ।

ਕਰਕੇ ਭੁੱਲ, ਚਮਾਰਾਂ ਦੇ ਜੰਮਿਆਂ ਹਾਂ,
ਬਾਣੀ ਵਿੱਚ ਵੀ ਕਿਤੇ ਵਿਚਾਰ ਦੇ ਨਹੀਂ ।

ਨਹੀਂ ਕਿਤੇ ਵੀ ਕਹਿੰਦੇ ਸੀ ਮੈਂ ਪੰਡਤ,
ਉਹ ਤਾਂ ਕਿਸੇ ਨੂੰ ਵੀ ਗੁਰੂ ਧਾਰਦੇ ਨਹੀਂ ।

ਪਤਾ ਨਹੀਂ ਕਹਾਣੀਆਂ ਘੜਨ ਵਾਲੇ,
ਕਾਹਤੇ ਝੂਠ ਫਰੇਬ ਤੋਂ ਹਾਰਦੇ ਨਹੀਂ ।

ਸਾਨੂੰ ਨਹੀਂ ਬ੍ਰਾਹਮਣੀ ਰੰਗ ਭਾਉਂਦਾ,
ਬਾਹਮਣਵਾਦ ਦਾ ਕਰੀ ਪ੍ਰਚਾਰ ਜਾਂਦੇ ।

ਵਿੱਚੋ ਵਿੱਚ ਹੀ ਤੀਰ ਸ਼ੈਤਾਨੀਅਤ ਦਾ,
ਮਹਾਂ ਗੁਰੂ ਦੀ ਹਿੱਕ ਤੇ ਮਾਰ ਜਾਂਦੇ ।

ਸਾਜਿਸ਼ ਇਹੀ ਹੈ ਕਿ ਅਸੀਂ ਗੁਰੂ ਜੀ ਦੇ ਜੀਵਨ ਬ੍ਰਿਤਾਂਤ ਤੋਂ ਰੌਸ਼ਨੀ ਨਾ ਲੈ ਸਕੀਏ ।

# 61

# ਕਈ ਆਖਦੇ, ਗੁਰੂ ਰਵਿਦਾਸ ਜੀ ਨੇ

ਕਈ ਆਖਦੇ, ਗੁਰੂ ਰਵਿਦਾਸ ਜੀ ਨੇ,
ਸਾਡੀ ਕੌਮ ਨੂੰ ਇੱਕ ਸਰਾਪ ਦਿੱਤਾ।

ਆਦ ਧਰਮੀਓ, ਰਹੋਗੇ ਸਦਾ ਪਾਟੇ,
ਮਹਾਂ ਗੁਰੂ ਨੇ ਕਿਤੇ ਅਲਾਪ ਦਿੱਤਾ।

ਦਿੱਤਾ ਸਾਥ ਨਾ ਕਿਸੇ ਨੇ ਜਦੋਂ, ਕਹਿੰਦੇ,
ਜਗਤ ਗੁਰੂ ਨੇ ਅਸਾਂ ਨੂੰ ਪਾਪ ਦਿੱਤਾ।

ਤਾਹੀਂ ਨਾਮ ਨਿਸ਼ਾਨ ਨਹੀਂ ਏਕਤਾ ਦਾ,
ਮਿਲ ਬਹਿਣ ਦਾ ਨਹੀਂ ਪਰਤਾਪ ਦਿੱਤਾ।

ਮੇਰੇ ਦੋਸਤੋ, ਸੱਚ ਤਾਂ ਇਹ ਹੈ ਕਿ—
ਦੁਰਸੀਸ ਨਹੀਂ ਕਦੇ ਵੀ ਬਾਪ ਦਿੰਦਾ।

ਰਹੇ ਸਦਾ ਔਲਾਦ ਦਾ ਭਲਾ ਚਾਹੁੰਦਾ,
ਦੇਣੀ ਪਏ ਕੁਰਬਾਨੀ ਤਾਂ ਆਪ ਦਿੰਦਾ।

ਇੰਜ ਆਖ ਕੇ ਅਸੀਂ ਕੌਮ ਦੀ ਏਕਤਾ ਵਿੱਚ ਰੋੜਾ ਬਣਦੇ ਹਾਂ।

# 62

# ਕਰਕੇ ਬਹਿ ਗਿਉਂ ਨੈਣ ਪਰਾਣ ਝੂਠੇ

ਝੂਠੇ ਧਾਗੇ ਤਬੀਤ ਵਿਸ਼ਵਾਸ ਝੂਠੇ,
ਦੇਵੀ ਦੇਵਤੇ ਮੜ੍ਹੀ ਮਸਾਣ ਝੂਠੇ ।

ਜੇਕਰ ਪਾਪ ਨਹੀਂ ਕੱਢਣਾ ਰਿਦੇ ਵਿੱਚੋਂ,
ਕਰਨੇ ਤੀਰਥਾਂ ਤੇ ਜਾ ਕੇ ਨ੍ਹਾਣ ਝੂਠੇ ।

ਜਾਦੂ ਟੂਣੇ, ਹੈ ਅੰਧ ਵਿਸ਼ਵਾਸ ਭਾਰਾ,
ਜਾ ਕੇ ਚੇਲਿਆਂ ਦੇ ਧੱਕੇ ਖਾਣ ਝੂਠੇ ।

ਮੱਥੇ ਰਗੜਦਾ, ਸੁੱਖਣਾ ਸੁੱਖਦਾ ਏਂ,
ਕਰਕੇ ਬਹਿ ਗਿਉਂ ਨੈਣ ਪਰਾਣ ਝੂਠੇ ।

ਬੁੱਧੀ ਛੱਡ ਅਗਿਆਨਤਾ ਗਲ ਲਾ ਲਈ,
ਝੂਠੇ ਕੰਮ ਹੰਕਾਰ ਤੇ ਮਾਣ ਝੂਠੇ ।

ਏਦਾਂ ਆਪਣੀ ਜੂਨ ਸੁਧਾਰਨੇ ਨੂੰ,
ਕਾਹਨੂੰ ਮਾਰਦੈਂ ਬੰਦਿਆਂ ਬਾਣ ਝੂਠੇ ।

ਮਾਟੀ ਕੋ ਪੁਤਰਾ, ਕੈਸੇ ਨਚਤੁ ਹੈ ।

# 63

# ਚੁਗਲੀ ਨਿੰਦਿਆ ਹਨ ਸ਼ੈਤਾਨ ਕਰਦੇ

ਚੁਗਲੀ ਨਿੰਦਿਆ ਹਨ ਸ਼ੈਤਾਨ ਕਰਦੇ,
ਚੁਗਲੀ ਨਿੰਦਿਆ ਨਾਲ ਸ਼ੈਤਾਨ ਨਾ ਬਣ।

ਸੋਚ ਆਪਣਾ ਆਪ ਸੁਧਾਰਨੇ ਦੀ,
ਬੁਰਾ ਕਹਿ ਨਾ, ਬੁਰਾ ਇਨਸਾਨ ਨਾ ਬਣ।

ਐਬ ਤੇਰੇ ਨਹੀਂ ਏਦਾਂ ਢਕੇ ਜਾਣੇ,
ਐਬ ਢਕਣ ਦੇ ਲਈ ਹੈਵਾਨ ਨਾ ਬਣ।

ਮੇਹਣੇ ਮਾਰਨੇ ਲਈ ਬੋਲਾਂ ਕੌੜਿਆਂ ਦੇ,
ਸੀਨੇ ਚੀਰਦਾ ਤੀਰ ਕਮਾਨ ਨਾ ਬਣ।

ਕਹਿੰਦਾ ਫਿਰੇਂ ਤੂੰ ਬੁਰਾ ਤੇ ਭਲਾ ਐਵੇਂ,
ਫਤਵੇ ਦੇਣ ਦੇ ਲਈ ਭਗਵਾਨ ਨਾ ਬਣ।

ਬੋਲਾਂ ਮਿੱਠਿਆਂ ਤਾਈਂ ਖਿਲਾਰਦਾ ਜਾ,
ਕਿਸੇ ਲਈ ਵੀ ਕੌੜੀ ਜ਼ੁਬਾਨ ਨਾ ਬਣ।

ਪਰ ਪੀੜਾ ਅਤਿ ਅਧਮ ਬਖਾਨੀ, ਪਰਹਿਤ ਸਹਿਸ ਧਰਮ ਨਹੀਂ ਆਨਿ।
ਪਰ ਨਿੰਦਾ ਨਹੀਂ ਅਧਮਾਈ, ਕਹਿ ਰੈਦਾਸ ਮੁਨਿ ਸਬ ਗਾਈ।

## 64

# ਨਿਰਧਨ ਹੋਣਾ ਸਰਾਪ ਹੈ ਬਹੁਤ ਭਾਰਾ

ਨਿਰਧਨ ਹੋਣਾ ਸਰਾਪ ਹੈ ਬਹੁਤ ਭਾਰਾ,
ਬਹੁਤ ਬੜਾ ਹੈ ਪਾਪ, ਗਰੀਬ ਹੋਣਾ ।

ਹਰ ਦਮ ਜ਼ਿੰਦਗੀ ਨਾਮ ਤੋਂ ਦੂਰ ਰਹਿਣਾ,
ਹਰ ਦਮ ਮੌਤ ਦੇ ਐਨ ਕਰੀਬ ਹੋਣਾ ।

ਅੰਗ ਸਾਰੇ ਹੀ ਹਨ ਇਨਸਾਨ ਵਾਲੇ,
ਢਾਂਚਾ ਓਦਾਂ ਅਜੀਬ ਅਜੀਬ ਹੋਣਾ ।

ਦਿਨੇ ਚੈਨ ਆਰਾਮ ਨਾ ਕੋਈ ਹੁੰਦਾ,
ਰਾਤੀਂ ਸੇਜ ਦੀ ਜਗ੍ਹਾ ਸਲੀਬ ਹੋਣਾ ।

ਸਾਰੇ ਦੁੱਖ ਗਰੀਬੀ 'ਚੋਂ ਹੋਣ ਪੈਦਾ,
ਰੋਟੀ ਬਿਨਾਂ ਕੋਈ ਹੋਰ ਨਾ ਸੋਚ ਆਵੇ ।

ਭੁੱਖੇ ਪੇਟ ਅਸੂਲ ਨਾ ਕਾਇਮ ਰਹਿੰਦੇ,
ਮਨ ਭਟਕਦਾ ਭਟਕਦਾ ਲੋਚ ਜਾਵੇ ।

ਬੰਦੇ ਆਪਿ ਨੂੰ ਪਛਾਣਿ ।

# 65

# ਦੁਨੀਆਂ ਮੰਨਦੀ ਅਮਰ ਸ਼ਹੀਦ ਉਹਨੂੰ

ਮਿਲਦੀ ਉਸੇ ਇਨਸਾਨ ਨੂੰ ਉੱਚ ਪਦਵੀ,
ਭੱਠੀ ਔਕੜਾਂ ਦੀ ਜਿਹੜਾ ਸੜੇ ਪਹਿਲਾਂ।

ਦੁਨੀਆ, ਮੰਨਦੀ ਅਮਰ ਸ਼ਹੀਦ ਉਹਨੂੰ,
ਸੂਹੀ ਰੇਤ ਕੜਾਹੇ ਦੀ ਰੜ੍ਹੇ ਪਹਿਲਾਂ।

ਸਫਲ ਜੀਣ, ਸੰਘਰਸ਼ ਦਾ ਨਾਂ ਹੁੰਦਾ,
ਬੰਦਾ ਨਾਲ ਮੁਸੀਬਤਾਂ ਲੜੇ ਪਹਿਲਾਂ।

ਤਾਰੂ ਉਹੀ ਕਿਨਾਰੇ ਨੂੰ ਪੁੱਜਦਾ ਏ,
ਜਿਹੜਾ ਤੇਜ ਵਹਾਅ ਵਿੱਚ ਹੜ੍ਹੇ ਪਹਿਲਾਂ।

ਸੱਚ ਆਖਦੇ, ਗੁਰੂ ਰਵਿਦਾਸ ਬੰਦਾ,
ਅਨਿਆਂ ਸਾਹਮਣੇ ਡੱਟ ਕੇ ਖੜ੍ਹੇ ਪਹਿਲਾਂ।

ਅਸਲ ਵਿੱਚ ਹੈ ਜ਼ਿੰਦਗੀ ਉਹ, ਜਿਹੜੀ,
ਨਗ, ਮੌਤ ਦੀ ਮੁੰਦਰੀ ਜੜੇ ਪਹਿਲਾਂ।

ਬਿਨਾਂ ਸੰਘਰਸ਼ ਦੇ, ਜ਼ਿੰਦਗੀ ਵਿੱਚ ਕਾਮਯਾਬੀ ਅਤੇ ਅਸਲ ਖੁਸ਼ੀ ਨਹੀਂ ਮਿਲਦੀ।

# 66

# ਜੇਕਰ ਅੰਦਰੋਂ ਮੈਲ ਨਾ ਗਈ ਤੇਰੀ

ਜੇਕਰ ਅੰਦਰੋਂ ਮੈਲ ਨਾ ਗਈ ਤੇਰੀ,
ਮਲ ਮਲ ਦੇਹੀ ਨਹਾਉਣ ਦਾ ਕੀ ਫਾਇਦਾ।

ਫਸੇ ਰਹੇ ਜੋ ਵਿਸ਼ੇ ਵਕਾਰ, ਅੰਦਰ,
ਤੈਨੂੰ ਤੀਰਥੀਂ ਆਉਣ ਦਾ ਕੀ ਫਾਇਦਾ।

ਕੀਤਾ ਕਰਮ ਨਾ ਕੋਈ ਵੀ ਭਲੇ ਵਾਲਾ,
ਝੂਠੇ ਕਰਮ ਕਮਾਉਣ ਦਾ ਕੀ ਫਾਇਦਾ।

ਪਾਪ ਤਾਰੀਆਂ ਮਾਰਦਾ ਵਿੱਚ ਦਿਲ ਦੇ,
ਏਦਾਂ ਤਾਰੀਆਂ ਲਾਉਣ ਦਾ ਕੀ ਫਾਇਦਾ।

ਜੇਕਰ ਤਰੇਂਗਾ, ਤਰੇਂਗਾ ਨਾਲ ਅਮਲਾਂ,
ਅਮਲਾਂ ਬਾਝ ਨਾ ਕਿਸੇ ਸਹਾਈ ਹੋਣਾ।

ਨਹੀਂ ਕੰਮ ਆਉਣੇ ਪੁੰਨ ਤੀਰਥਾਂ ਦੇ,
ਤੇਰਾ ਕੰਮ ਹੀ ਤੇਰੀ ਕਮਾਈ ਹੋਣਾ।

ਕਹੀਅਤ ਆਨ ਅਚਰੀਅਤ ਅਨ ਕਛੁ, ਸਮਝ ਨਾ ਪਰੇ ਅਪਰ ਮਾਇਆ।

## 67

# ਮੇਰੇ ਦੇਸ਼ ਤੇ ਬੜਾ ਉਪਕਾਰ ਕੀਤਾ

ਭਗਤੀ ਕਾਲ ਨੂੰ ਨਵੀਂ ਹੀ ਸੇਧ ਦਿੱਤੀ,
ਭਗਤੀ ਕਾਲ ਨੂੰ ਨਵਾਂ ਹੀ ਰੰਗ ਦਿੱਤਾ।

ਸਾਹ ਸਤ ਹੀਣ ਸਮਾਜ ਵਿੱਚ ਜਾਨ ਪਾਈ,
ਨਾਲ ਏਕਤਾ ਜੀਣ ਦਾ ਢੰਗ ਦਿੱਤਾ।

ਸਾਹਵੇਂ ਰੱਖਿਆ ਦੇਸ਼ ਪਿਆਰ ਤਾਈਂ,
ਜਾਤ ਪਾਤ ਨੂੰ ਸੂਲੀ ਤੇ ਟੰਗ ਦਿੱਤਾ।

ਉੱਚਾ ਹੋ ਗਿਆ ਸੀਸ ਮਨੁੱਖਤਾ ਦਾ,
ਜਦੋਂ ਗੁਰੂ ਰਵਿਦਾਸ ਨੇ ਸੰਗ ਦਿੱਤਾ।

ਸੰਸਕ੍ਰਿਤ-ਬੁਝਾਰਤਾਂ ਨਹੀਂ ਪਾਈਆਂ,
ਲੋਕ-ਬਾਣੀ ਦੇ ਵਿੱਚ ਪਰਚਾਰ ਕੀਤਾ।

ਬੰਨੈ ਲਾ ਗਿਆ ਡੁੱਬਦੀ ਕੌਮ ਮੇਰੀ,
ਸਾਰੇ ਦੇਸ਼ ਤੇ ਬੜਾ ਉਪਕਾਰ ਕੀਤਾ।

ਮੁਸਲਮਾਨ ਸੌ ਦੋਸਤੀ, ਹਿੰਦੂ ਸੌ ਕਰ ਪ੍ਰੀਤ।
ਰਵਿਦਾਸ ਜੋਤਿ ਸਭ ਰਾਮ ਕੀ, ਸਭ ਹੈਂ ਅਪਨੇ ਮੀਤ।

# ੬੪

# ਕੋਈ ਆਖਦਾ ਰੂਪ ਹਜ਼ਾਰ ਉਹਦੇ

ਕੋਈ ਆਖਦਾ ਉਹਨੂੰ, ਵਿਦਵਾਨ ਵੱਡਾ,
ਕੋਈ ਆਖਦਾ ਨਵੇਂ ਵਿਚਾਰ ਉਹਦੇ।

ਕੋਈ ਆਖਦਾ ਉਹਨੂੰ ਆਦਰਸ਼ਵਾਦੀ,
ਬੁੱਧੀ ਅਤੇ ਦਲੀਲ ਸ਼ਿੰਗਾਰ ਉਹਦੇ।

ਫੁੱਲਾਂ ਪੱਤੀਆਂ ਬੂਟਿਆਂ ਵਿੱਚ ਵਸਦਾ,
ਕੋਈ ਆਖਦਾ ਰੂਪ ਹਜ਼ਾਰ ਉਹਦੇ।

ਕੋਈ ਕਹੇ ਪ੍ਰਤੀਕ ਇਤਫਾਕ ਦਾ ਹੈ,
ਵੱਖੋ ਵੱਖਰੇ ਨਹੀਂ ਪਰਵਾਰ ਉਹਦੇ।

ਕੋਈ ਕਹੇ ਪ੍ਰਤੀਕ ਕੁਰਬਾਨੀਆਂ ਦਾ,
ਕੱਲਾ ਜੂਝਦਾ ਰਿਹਾ ਬਲਿਹਾਰ ਉਹਦੇ।

ਕੋਈ ਆਖਦਾ, ਮਸਤੀਆਂ ਚਾਲ ਅੰਦਰ,
ਕੋਈ ਆਖਦਾ, ਨੈਣ ਖ਼ੁਮਾਰ ਉਹਦੇ।

ਅਬ ਬਿਪ੍ਰ ਪਰਧਾਨ ਤਿਹ ਕਰਹਿ ਡੰਡਉਤਿ।

69

# ਉਹਦਾ ਮਿਸ਼ਨ ਸਰਬੱਤ ਦਾ ਭਲਾ ਚਾਹੇ

ਰਵਿਦਾਸ, ਮਹਾਨ ਹੈ ਤਾਂ ਲੋਕੋ,
ਮੇਰੀ ਕੌਮ ਦੀ ਉਹਨਾਂ ਤਕਦੀਰ ਬਦਲੀ।

ਊਚ ਨੀਚ ਲਕੀਰਾਂ ਨੂੰ ਮੇਟ ਦਿੱਤਾ,
ਆਦੀ ਕੌਮ ਦੀ ਇੰਜ ਲਕੀਰ ਬਦਲੀ ।

ਉਹਦਾ ਮਿਸ਼ਨ ਸਰਬੱਤ ਦਾ ਭਲਾ ਚਾਹੇ,
ਉਹਦੇ ਆਉਣ ਦੇ ਨਾਲ ਤਦਬੀਰ ਬਦਲੀ।

ਜਿਹੜੀ ਕੱਟਦੀ ਗਲ ਮਨੁੱਖਤਾ ਦਾ,
ਸੂਰਬੀਰ ਨੇ ਉਹ ਸਮਸ਼ੀਰ ਬਦਲੀ ।

ਮਹਾਂ ਗੁਰੂ ਨੇ ਨਵਾਂ ਮਾਹੌਲ ਰਚਿਆ,
ਜਿਵੇਂ ਸਮੇਂ ਦੇ ਰੰਗ ਨੂੰ ਬਦਲ ਦਿੱਤਾ।

ਮਰ ਰਹੇ ਸਮਾਜ ਵਿੱਚ ਜਾਨ ਪਾਈ,
ਜਾਣੋ ਜੀਣ ਦਾ ਢੰਗ ਹੀ ਬਦਲ ਦਿੱਤਾ।

ਧਰਮ ਕਰਮ ਦੁਇ ਏਕ ਹੈਂ, ਸਾਮੁਝਿ ਲੇਹੁ ਮਨ ਮਾਂਹਿ।
ਧਰਮ ਬਿਨਾਂ ਜੋ ਕਰਮ ਹੈ, ਰਵਿਦਾਸ ਨਾ ਸੁਖ ਤਿਸ ਮਾਂਹਿ।

# 70

# ਤੇਰੇ ਮਨ ਦੀ ਭਟਕਣਾ ਏਸ ਕਰਕੇ

ਜੇਕਰ ਸੋਚੀਏ ਰਤਾ ਆਜ਼ਾਦ ਹੋ ਕੇ,
ਪੰਜ ਤੱਤ ਦਾ ਨੇਮ ਅਟੱਲ ਰਹਿੰਦਾ ।

ਪ੍ਰਾਚੀਨ ਜ਼ਮਾਨੇ ਤੋਂ ਅੱਜ ਤੀਕਰ,
ਬੰਦਾ ਭਾਵੇਂ ਹੈ ਚਲ ਸੋ ਚੱਲ ਰਹਿੰਦਾ ।

ਸਦਾ ਕੁਦਰਤੀ ਨੇਮ ਇਹ ਰਿਹਾ ਪੱਕਾ,
ਇੱਕੋ ਜਿੰਨਾ ਹੀ ਜਲ ਤੇ ਥਲ ਰਹਿੰਦਾ ।

ਕਾਹਨੂੰ ਪੈ ਗਿਆਂ ਵਿੱਚ ਭੁਲੇਖਿਆਂ ਦੇ,
ਤੇਰੇ ਮਨ ਵਿਚ ਕਿਉਂ ਤੜਥੱਲ ਰਹਿੰਦਾ ।

ਤੇਰਾ ਮਨ ਹੀ ਇੱਕ ਸਮੱਸਿਆ ਹੈ,
ਤੇਰੇ ਮਨ ਦੇ ਵਿੱਚ ਹੀ ਹੱਲ ਰਹਿੰਦਾ ।

ਤੇਰੇ ਮਨ ਦੀ ਭਟਕਣਾ ਏਸ ਕਰਕੇ ।
ਤੇਰਾ ਮਨ ਬੁਰਾਈ ਦੇ ਵੱਲ ਰਹਿੰਦਾ ।

ਰਵਿਦਾਸ ਮੂਰਿਖ ਸਮਝਈ ਨਹਿੰ, ਉਚਰੇ ਬਿਨਾਂ ਵਿਚਾਰ ।
ਹਨੇ ਪਰਾਈ ਆਤਮਾ, ਜੀਭਾਂ ਲਿਯਾਂ ਤਰਵਾਰ ।

# 71

# ਹਿੰਦੂ ਵੇਦਾਂ ਤੇ ਸ਼ਾਸਤ੍ਰਾਂ ਵਿੱਚ ਲਿਖਿਆ

ਹਿੰਦੂ ਵੇਦਾਂ ਤੇ ਸ਼ਾਸਤ੍ਰਾਂ ਵਿੱਚ ਲਿਖਿਆ,
ਚਾਰ ਯੁਗ ਦੇ ਵਿੱਚ ਜਹਾਨ ਹੋਇਆ।

ਪਸ਼ੂ ਮਾਰ ਕੇ ਜੱਗ ਵਿੱਚ ਬਲੀ ਦੇਣਾ,
ਏਸ ਧਰਮ ਦਾ ਕਦੇ ਫੁਰਮਾਨ ਹੋਇਆ।

ਕਦੇ ਤੀਰਥਾਂ ਉੱਤੇ ਪਾਖੰਡ ਕਰਨੇ,
ਕੋਈ ਦੇਵਤਾ ਕਦੇ ਭਗਵਾਨ ਹੋਇਆ।

ਕਈ ਵਾਰ ਅਵਤਾਰਾਂ ਨੂੰ ਪੂਜਦੇ ਨੇ,
ਕਦੇ ਕਿਸੇ ਦਾ ਕਿਤੇ ਧਿਆਨ ਹੋਇਆ।

ਰਵਿਦਾਸ, ਨਹੀਂ ਮੰਨਦੇ ਇਹ ਗੱਲਾਂ,
ਨਾ ਉਹ ਯੁੱਗਾਂ ਦੀ ਵੰਡ ਨੂੰ ਮੰਨਦੇ ਨੇ।

ਉਹ ਤਾਂ ਇਹਨਾਂ ਕਹਾਣੀਆਂ ਦਾ ਭਾਂਡਾ,
ਸ਼ਰੇਆਮ ਚੁਰਾਹੇ ਤੇ ਭੰਨਦੇ ਨੇ।

ਗੁਰੂ ਜੀ ਤਾਂ ਇਸੇ ਜਹਾਨ ਦੀ ਗੱਲ ਕਰਦੇ ਹਨ।

# 72

# ਜਦੋਂ ਤਲੀ ਉੱਤੇ ਜਾਨ ਧਰੀ ਉਹਨੇ

ਇੱਕ ਨਵਾਂ ਹੀ ਜੀਣ ਪ੍ਰਦਾਨ ਕੀਤਾ,
ਸਾਰੇ ਲੋਕਾਂ ਵਿੱਚ ਚੇਤਨਾ ਭਰੀ ਉਹਨੇ ।

ਬੁੱਧੀ ਅਤੇ ਗਿਆਨ ਦੀ ਦਾਤ ਬਖਸ਼ੀ,
ਮੋਇਆਂ ਵਿਚ ਕ੍ਰਾਂਤੀ ਕਰੀ ਉਹਨੇ ।

ਪੈਰੋਂ ਉੱਖੜੀ ਕੌਮ ਦੀ ਜੜ੍ਹ ਲਾਈ,
ਕੀਤੀ ਕੌਮ ਮੁਰਝਾਈ ਹੋਈ, ਹਰੀ ਉਹਨੇ ।

ਆਦੀ ਕੌਮ ਦੇ ਦੁੱਖ ਘਟਾਉਣ ਖਾਤਰ,
ਕਿਹੜੀ ਕਿਹੜੀ ਤਕਲੀਫ ਨਹੀਂ ਜਰੀ ਉਹਨੇ ।

ਮਾਣ ਟੁੱਟ ਗਏ ਜ਼ਾਤ ਅਭਿਮਾਨੀਆਂ ਦੇ,
ਕੀਤੀ ਨਾਲ ਪਾਖੰਡੀਆਂ ਖਰੀ ਉਹਨੇ ।

ਮੇਰੀ ਕੌਮ ਅੰਦਰ, ਇਨਕਲਾਬ ਆਇਆ,
ਜਦੋਂ ਤਲੀ ਉੱਤੇ ਜਾਨ ਧਰੀ ਉਹਨੇ ।

ਗੁਰੂ ਰਵਿਦਾਸ ਜੀ ਦੀ ਆਵਾਜ਼, ਇੱਕ ਮਹਾਨ ਇਨਕਲਾਬੀ ਦੀ ਆਵਾਜ਼ ਸੀ ।

# 73

# ਗਾਉਂਦੇ ਜਦੋਂ ਸੁਰਤਾਲ ਦੀ ਲੈਅ ਅੰਦਰ

ਕੋਈ ਕਹੇ ਸ਼ਰੋਮਣੀ ਭਗਤ, ਕੋਈ,
ਉੱਚ ਕੋਟੀ ਦਾ ਸ਼ਾਇਰ ਤੇ ਕਵੀ ਆਖੇ।

ਕੋਈ ਕਹੇ ਜਹਾਨ ਦਾ ਗੁਰੂ ਉਹਨੂੰ,
ਕੋਈ ਨਾਲ ਪਿਆਰ ਦੇ ਰਵੀ ਆਖੇ।

ਉਹਦੀ ਬਾਣੀ ਵਿੱਚ ਕਲਾ ਦਾ ਸਿਖਰ ਕਹਿੰਦੇ,
ਦੁਨੀਆਂ ਓਸ ਨੂੰ ਧਰਮ ਦੀ ਸ਼ਵੀ ਆਖੇ।

ਕਈ ਮੰਨਦੇ ਗੂੜ੍ਹ ਗਿਆਨ ਉਹਦਾ,
ਕੋਈ ਗੁਰੂ ਜਾਂ ਪੀਰ ਤੇ ਨਬੀ ਆਖੇ।

ਗਾਉਂਦੇ ਜਦੋਂ ਸੁਰਤਾਲ ਦੀ ਲੈਅ ਅੰਦਰ,
ਹਵਾ ਵਿੱਚ ਰੂਹਾਨੀ ਸੰਗੀਤ ਛਿੜਦਾ।

ਬਾਣੀ ਉਹਦੀ ਦੇ ਸੁਹਜ ਸ਼ਿੰਗਾਰ ਵਿੱਚੋਂ,
ਕੋਈ ਨਵਾਂ ਬਹਾਰਾਂ ਦਾ ਗੀਤ ਛਿੜਦਾ।

ਸਾਧੂਨ ਮੇਂ ਰਵਿਦਾਸ ਸੰਤ ਹੈ, ਸੁਪਚ ਰਿਸ਼ੀ ਸੋ ਮਾਨਿਆਂ।
ਹਿੰਦੂ ਤੁਰਕ ਦੁਈ ਦੀਨ ਬਨੇ ਹੈਂ, ਕਛੂ ਨਹੀਂ ਪਹਿਚਾਨਿਆਂ।

# 74

# ਕਿਸ ਨੂੰ ਪਤਾ ਸੀ ਕਿ ਹਿੰਦੂ ਗੜ੍ਹ ਵਿੱਚੋਂ

ਕਿਸ ਨੂੰ ਪਤਾ ਸੀ ਕਿ ਹਿਦੂ-ਗੜ੍ਹ ਵਿੱਚੋਂ,
ਇਨਕਲਾਬ ਦੀ ਇੱਕ ਆਵਾਜ਼ ਉੱਠੂ ।

ਕਿਸ ਨੂੰ ਪਤਾ ਸੀ ਗੁਰੂ ਰਵਿਦਾਸ ਬਣਕੇ,
ਘਰ ਨੀਚਾਂ ਦੇ ਇੱਕ ਜਾਂਬਾਜ਼ ਉੱਠੂ ।

ਕਿਸ ਨੂੰ ਪਤਾ ਸੀ ਕੋਈ ਬੇਖੌਫ ਹੋ ਕੇ,
ਕਾਂਸ਼ੀ ਅੰਦਰੋਂ ਇੱਕ ਪਰਵਾਜ ਉੱਠੂ ।

ਕਿਸ ਨੂੰ ਪਤਾ ਸੀ ਕੋਈ ਨਿਰਭੈ ਯੋਧਾ,
ਸੀਨਾ ਤਾਣ ਕੇ ਏਸ ਅੰਦਾਜ਼ ਉੱਠੂ ।

ਕਿਸ ਨੂੰ ਪਤਾ ਸੀ ਜੱਗ ਦੇ ਤਾਰਨੇ ਨੂੰ,
ਕੋਈ ਗੀਤ ਸੰਗੀਤ ਦਾ ਸਾਜ਼ ਉੱਠੂ ।

ਕਿਸ ਨੂੰ ਪਤਾ ਸੀ ਪੁੰਜ ਕੁਰਬਾਨੀਆਂ ਦਾ,
ਰਵੀ ਜਿਹਾ ਕੋਈ ਅਣਖ ਮਿਜਾਜ਼ ਉੱਠੂ ।

ਸੋ ਕਤ ਜਾਨੈ ਪੀਰ ਪਰਾਈ । ਜਾ ਕੈ ਅੰਤਰਿ ਦਰਦੁ ਨਾ ਪਾਈ ।

# 75

# ਵਾਹ ਵਾਹ ਗੁਰੂ ਜੀ, ਤੇਰੀ ਕੁਰਬਾਨ ਹਸਤੀ

ਉਹਨੂੰ ਆਖੀਏ ਯੁੱਗ ਪਲਟਾਊ ਰਹਿਬਰ,
ਮੱਧ ਯੁੱਗ ਦੀ ਬੜੀ ਮਹਾਨ ਹਸਤੀ ।

ਉਹਨਾਂ ਕਿਹਾ, ਆਵਾਜ਼ ਬੁਲੰਦ ਕਰਕੇ,
ਹੁੰਦੀ ਸਭ ਦੀ ਇੱਕ ਸਮਾਨ ਹਸਤੀ ।

ਉਹਦੇ ਪੈਰਾਂ ਤੇ ਆਣ ਗਰੀਬ ਝੁਕਦੇ,
ਕਹਿਣ ਰਾਜੇ ਵੀ ਉਹਨੂੰ ਬਲਵਾਨ ਹਸਤੀ ।

ਤੂੰ ਤੇ ਕੁੱਲ ਜ਼ਮਾਨੇ ਨੂੰ ਕਾਇਲ ਕੀਤਾ,
ਵਾਹ ਵਾਹ ਗੁਰੂ ਜੀ, ਤੇਰੀ ਕੁਰਬਾਨ ਹਸਤੀ,

ਕੱਖਾਂ ਕਾਨਿਆਂ ਵਾਂਗ ਅਨਿਆਂ ਉੜਿਆ,
ਬਣ ਕੇ ਆ ਗਿਉਂ ਕੋਈ ਤੂਫਾਨ ਹਸਤੀ ।

ਜਿਹਨੂੰ ਆਖਦੇ ਗੁਰੂ ਰਵਿਦਾਸ, ਉਹ ਤਾਂ,
ਕੁੱਲ ਜੱਗ ਦੇ ਵਿੱਚ ਪ੍ਰਵਾਨ ਹਸਤੀ ।

ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ ।
ਪਤਿਤ ਜਾਤਿ ਉੱਤਮ ਭਇਆ, ਚਾਰਿ ਵਰਨ ਪਏ ਪਗਿ ਆਇ ।
—ਆਦਿ ਗ੍ਰੰਥ ।

# 76

# ਮਨ ਵਿੱਚ ਰੱਖਣੇ ਚਾਹੀਦੇ ਉੱਚ ਸੁਪਨੇ

ਮਨ ਵਿੱਚ ਰੱਖਣੇ ਚਾਹੀਦੇ ਉੱਚ ਸੁਪਨੇ,
ਵਿੱਚ ਦਿਲ ਦੇ ਉੱਚ ਵਿਚਾਰ ਰੱਖੋ ।

ਠਾਠਾਂ ਮਾਰਦੀ ਜੀਣ ਦੀ ਤਾਂਘ ਹੋਵੇ,
ਐਵੇਂ ਨਹੀਂ, ਦਿਮਾਗ, ਬਿਮਾਰ ਰੱਖੋ ।

ਹੁੰਦਾ ਜੀਣ ਜੋ ਹੋਵੇ ਆਦਰਸ਼ ਜੀਣਾ,
ਨਹੀਂ ਵਿਸ਼ੇ ਵਕਾਰਾਂ ਦਾ ਭਾਰ ਰੱਖੋ ।

ਫਤਹਿ ਪਾਉਣ ਲਈ ਮੰਜ਼ਲਾਂ ਡਾਢੀਆਂ ਤੇ,
ਆਪਾ, ਹੌਸਲੇ ਨਾਲ ਸ਼ਿੰਗਾਰ ਰੱਖੋ ।

ਮਾਣੋ ਹੱਦ ਅੰਦਰ ਰਹਿ ਕੇ ਖੁਸ਼ੀ ਮਾਣੋ,
ਸੁਖੀ ਰਹੋ ਤੇ ਸੁਖੀ ਸੰਸਾਰ ਰੱਖੋ ।

ਵਾਰਨ ਲਈ ਸਮਾਜ ਦੀ ਖੁਸ਼ੀ ਉੱਤੋਂ,
ਸਦਾ ਆਪਣਾ ਆਪ ਤਿਆਰ ਰੱਖੋ ।

ਵਿਚਾਰ ਉੱਚੇ ਹੋਣ ਤਾਂ ਜੀਵਨ ਵੀ ਉੱਚਾ ਹੋ ਜਾਂਦਾ ਹੈ ।

# 77

# ਦੁੱਖ ਡਿੱਗਦੇ ਨਹੀਂ ਅਸਮਾਨ ਉੱਤੋਂ

ਚੰਗੇ ਕੰਮਾਂ ਵਿੱਚੋਂ ਸੁੱਖ ਹੋਣ ਪੈਦਾ,
ਮੰਦੇ ਕੰਮਾਂ ਵਿੱਚੋਂ ਪੈਦਾ ਦੁੱਖ ਹੁੰਦੇ।

ਸਹਿੰਦੇ ਧੁੱਪ, ਛਾਂ ਦੇਣ ਲਈ ਦੂਜਿਆਂ ਨੂੰ,
ਬੰਦੇ ਜਿਹੜੇ ਨੇ ਵਾਂਗਰਾਂ ਰੁੱਖ ਹੁੰਦੇ।

ਦੁੱਖ ਡਿੱਗਦੇ ਨਹੀਂ ਅਸਮਾਨ ਉੱਤੋਂ,
ਵਜ੍ਹਾ ਦੁੱਖ ਦੀ, ਖੁਦ ਮਨੁੱਖ ਹੁੰਦੇ।

ਦੁਖੀ ਬੰਦੇ ਦਾ ਦਰਦ ਵੰਡਾਉਣ ਵਾਲੇ,
ਬੰਦੇ, ਜੱਗ ਦੇ ਉੱਤੇ ਪ੍ਰਮੁੱਖ ਹੁੰਦੇ।

ਜਿਹੜੇ ਰਹਿਣ ਸਮਾਜ ਦਾ ਅੰਗ ਬਣਕੇ,
ਝੋਲੀ ਉਹਨਾਂ ਦੀ ਹੀ ਸਾਰੇ ਸੁੱਖ ਹੁੰਦੇ।

ਜਿਹੜੇ ਦਿਲ ਦੁਖਾਂਵਦੇ ਦੂਜਿਆਂ ਦਾ,
ਬੰਦੇ ਖੁਸ਼ੀ ਤੋਂ ਉਹ, ਬੇਮੁੱਖ ਹੁੰਦੇ।

ਦੁਨੀਆਂ ਅੰਦਰ ਸਾਰੇ ਦੁੱਖ ਬੰਦੇ ਦੇ ਆਪਣੇ ਪੈਦਾ ਕੀਤੇ ਹੋਏ ਹਨ।

# 78

# ਜਿਹੜਾ ਰਾਜ ਜੋ ਸ਼ਹਿਰ ਮੈਂ ਕਾਇਮ ਕਰਨਾ

ਊਚ ਨੀਚ ਜਾਂ ਦੰਮ ਤੇ ਸੰਮ ਵਾਲੇ,
ਰਾਜ ਭਾਗ ਨੂੰ ਅਸੀਂ, ਬੇਸੁਰਾ ਕਹਿੰਦੇ ।

ਜਿਹੜਾ ਰਾਜ, ਜੋ ਸ਼ਹਿਰ ਮੈਂ ਕਾਇਮ ਕਰਨਾ,
ਐਸੇ ਰਾਜ ਨੂੰ ਬੇ-ਗਮ-ਪੁਰਾ ਕਹਿੰਦੇ ।

ਬਿਨਾਂ ਡਰ, ਬੇਖੌਫ ਹੋ ਲੋਕ ਜਿੱਥੇ,
ਭਲਾ ਭਲੇ ਨੂੰ, ਬੁਰੇ ਨੂੰ ਬੁਰਾ ਕਹਿੰਦੇ ।

ਕੋਈ ਲਾਗ ਮਸੂਲ ਲਗਾਨ ਨਾਹੀਂ,
ਉਹਦੇ ਤਾਈਂ ਇਨਸਾਫ ਦਾ ਧੁਰਾ ਕਹਿੰਦੇ ।

ਉੱਥੇ ਰਾਜ ਹੈ, ਰਾਜ ਸਮਾਨਤਾ ਦਾ,
ਉੱਥੇ ਕਲਾ ਕਲੇਸ਼ ਤੇ ਦੁੱਖ ਹੈ ਨਹੀਂ ।

ਉੱਥੇ ਸਾਰੇ ਹੀ ਸੁਖੀ ਪ੍ਰਸੰਨ ਰਹਿੰਦੇ,
ਉੱਥੇ ਤੰਗੀ ਤਕਲੀਫ ਜਾਂ ਭੁੱਖ ਹੈ ਨਹੀਂ ।

ਬੇਗਮਪੁਰਾ ਸਹਰ ਕੋ ਨਾਉ । ਦੂਖੁ ਅੰਦੋਹ ਨਹੀਂ ਤਿਹਿ ਠਾਉ ।

# 79

# ਵਿੱਥਾਂ ਰਹਿਤ ਜਹਾਨ ਤੇ ਜ਼ੋਰ ਦਿੰਦੇ

ਬੁੱਧ ਮੱਤ ਦੇ ਵਾਂਗ ਰਵਿਦਾਸ ਜੀ ਵੀ,
ਬੁੱਧੀ ਅਤੇ ਗਿਆਨ ਤੇ ਜ਼ੋਰ ਦਿੰਦੇ।

ਕਰਮ ਕਾਂਡ ਪਾਖੰਡ ਨੂੰ ਭੰਡਦੇ ਨੇ,
ਖੁਦੀ ਛੱਡ, ਇਨਸਾਨ ਤੇ ਜ਼ੋਰ ਦਿੰਦੇ।

ਜ਼ਾਤ ਪਾਤ ਦਾ ਘੋਰ ਵਿਰੋਧ ਕਰਦੇ,
ਵਿੱਥਾਂ ਰਹਿਤ ਜਹਾਨ ਤੇ ਜ਼ੋਰ ਦਿੰਦੇ।

ਵਾਂਗੂ ਬੁੱਧ ਭਗਵਾਨ ਰਵਿਦਾਸ ਜੀ ਵੀ,
ਰਹੇ ਅਮਨ ਅਮਾਨ ਤੇ ਜ਼ੋਰ ਦਿੰਦੇ।

ਜਨਮ ਜਾਤ ਤੋਂ ਕੋਈ ਨਾ ਬੜਾ ਛੋਟਾ,
ਇਹੋ ਜਿਹੇ ਬਿਆਨ ਤੇ ਜ਼ੋਰ ਦਿੰਦੇ।

ਕੌੜਾ ਬੋਲ ਕੇ ਬੋਲ, ਨਾ ਸਾੜ ਸੀਨਾ,
ਮਿੱਠੀ ਜਿਹੀ ਜ਼ੁਬਾਨ ਤੇ ਜ਼ੋਰ ਦਿੰਦੇ।

ਭਗਵਾਨ ਬੁਧ ਅਤੇ ਗੁਰੂ ਰਵਿਦਾਸ ਦੋਹਾਂ ਧਰਮ ਆਗੂਆਂ ਦੇ ਵਿਚਾਰ ਕਾਫ਼ੀ ਹੱਦ ਤੱਕ ਮੇਲ ਖਾਂਦੇ ਹਨ।

## ੪੦

# ਜਿਵੇਂ ਛੱਤੇ 'ਚ ਮੱਖੀਆਂ ਰਹਿੰਦੀਆਂ ਨੇ

ਓਵੇਂ ਰਹਿ ਸਮਾਜ ਵਿੱਚ ਘੁਲ ਮਿਲ ਕੇ,
ਜਿਵੇਂ ਛੱਤੇ 'ਚ ਮੱਖੀਆਂ ਰਹਿੰਦੀਆਂ ਨੇ।

ਸਾਰੇ ਛੱਤੇ ਨੂੰ ਇੱਕ ਪ੍ਰਵਾਰ ਮੰਨਣ,
ਉਂਜ ਕਿਸੇ ਨੂੰ ਕੁਝ ਨਾ ਕਹਿੰਦੀਆਂ ਨੇ।

ਪਰ ਜੇ ਕਰੇ ਮਖੀਲ ਤੇ ਕੋਈ ਹੱਲਾ;
ਖਬਰ ਦੂਰ ਤੀਕਰ ਜਾ ਕੇ ਲੈਂਦੀਆਂ ਨੇ।

ਖੁਸ਼ਬੂ ਨਾਲ ਸਜਾਉਂਦੀਆਂ ਘਰ ਸਾਰਾ,
ਨਹੀਂ ਨਾਲ ਆਰਾਮ ਦੇ ਬਹਿੰਦੀਆਂ ਨੇ।

ਕੋਈ ਆਪਸੀ ਵੈਰ ਵਿਰੋਧ ਨਾਹੀਂ,
ਇੱਕ ਦੂਜੀ ਦੇ ਨਾਲ ਨਾ ਖਹਿੰਦੀਆਂ ਨੇ।

ਇੱਕ ਚੰਗੇ ਸੁਚੱਜੇ ਪਰਵਾਰ ਵਾਂਗੂ,
ਰਲ, ਦੁੱਖ ਤੇ ਸੁੱਖ ਨੂੰ ਸਹਿੰਦੀਆਂ ਨੇ।

ਸਤਿ ਸੰਗਤਿ ਮਿਲਿ ਰਹਿਐ ਮਾਧਉ, ਜੈਸੇ ਮਧੁਪ ਮਖੀਰਾ।

# 81

# ਭਲਾ ਕੌਣ ਗੁਲਾਮ ਨੂੰ ਪਿਆਰ ਕਰਦਾ

ਭਲਾ ਕੌਣ ਗੁਲਾਮ ਨੂੰ ਪਿਆਰ ਕਰਦਾ,
ਸਾਰੇ ਕਹਿਣ, ਪ੍ਰਾਧੀਨਤਾ ਪਾਪ ਹੁੰਦੀ ।

ਅੱਖਾਂ ਮੀਟ ਗੁਲਾਮੀ ਨੂੰ ਸਹੀ ਜਾਣਾ,
ਇਹੋ ਜਹੀ ਤਾਂ ਜੂਨ ਸਰਾਪ ਹੁੰਦੀ ।

ਕਿੱਥੇ ਉੱਡਣਾ ਵਾਂਗ ਪਰਿੰਦਿਆਂ ਦੇ,
ਕਿੱਥੇ ਜ਼ਿੰਦਗੀ, ਵਾਂਗ ਵਿਰਲਾਪ ਹੁੰਦੀ ।

ਕਿੱਥੇ ਉਮਰ ਨੇ ਪਾਣੀਆਂ ਵਾਂਗ ਜਾਣਾ,
ਕਿੱਥੇ ਰੋਜ਼ ਹੀ ਜ਼ਿੰਦਗੀ ਨਾਪ ਹੁੰਦੀ ।

ਇੱਕ ਪਾਸੇ ਆਜ਼ਾਦੀ ਤੇ ਤੰਦਰੁਸਤੀ,
ਇੱਕ ਪਾਸੇ ਮਲੇਰੀਆ ਤਾਪ ਹੁੰਦੀ ।

ਕਿੱਥੇ ਨਾਮ ਨਿਸ਼ਾਨ ਨਾ ਕੋਈ ਰਹਿੰਦਾ,
ਕਿੱਥੇ ਸੋਹਣ, ਜ਼ਮਾਨੇ ਤੇ ਛਾਪ ਹੁੰਦੀ ।

ਪਰਾਧੀਨਤਾ ਪਾਪ ਹੈ, ਜਾਨ ਲੇਹ ਰੇ ਮੀਤ ।
ਰਵਿਦਾਸ, ਦਾਸ ਪਰਾਧੀਨ ਸੋਂ, ਕੌਨ ਕਰੇਂ ਹੈਂ ਪ੍ਰੀਤ ।

# ੪੨

# ਜੱਫਾ ਮਾਰ ਕੇ ਬਹਿ ਗਿਉਂ ਔਗਣਾਂ ਨੂੰ

ਤੇਰੀ ਬੰਦਿਆ ਕਰੂਗੀ ਕੀ ਭਗਤੀ,
ਜੇਕਰ ਦਿਲ ਦਿਮਾਗ ਨਾ ਸੁਧ ਕੀਤਾ।

ਸਮਾਂ ਕੱਢ ਕੇ ਕਦੇ ਵਿਚਾਰ ਦੇਖੀਂ,
ਦੁਖੀ ਬੰਦੇ ਦਾ ਭਲਾ ਕੀ ਬੁਧ ਕੀਤਾ।

ਜੱਫਾ ਮਾਰ ਕੇ ਬਹਿ ਗਿਉਂ ਔਗਣਾਂ ਨੂੰ,
ਇਹਨਾਂ ਨਾਲ ਨਾ ਕਦੇ ਵੀ ਯੁਧ ਕੀਤਾ।

ਭੁਖੇ ਜੀਵ ਨੂੰ ਕਦੇ ਨਾ ਅੰਨ ਦਿੱਤਾ,
ਨਹੀਂ ਕੰਮ ਦਨਾਈ ਦਾ ਖੁਦ ਕੀਤਾ।

ਕੰਮ ਵਿਗੜਦਾ ਦੇਖ ਕੇ ਹੱਸ ਪਿਆ,
ਕੰਮ ਕਦੇ ਨਹੀਂ ਕਿਸੇ ਦਾ ਸੁਧ ਕੀਤਾ।

ਪਾਉਂਦਾ ਰਿਹਾ ਹੈਂ ਦੁਧ ਦੇ ਵਿੱਚ ਪਾਣੀ,
ਨਹੀਂ ਕਦੇ ਵੀ ਪਾਣੀ ਦਾ ਦੁਧ ਕੀਤਾ।

ਦੂਧੁ ਤ ਬਛਰੈ ਥਨਹੁ ਬਿਟਾਰਿਓ ।
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ।

# ੪੩

# ਪੈਂਦਾ ਵਾਰਨਾ ਸੁੱਖ ਸਹੂਲਤਾਂ ਨੂੰ

ਕਾਰਨ ਬਿਨਾਂ ਨਾ ਕੋਈ ਵੀ ਗੱਲ ਹੁੰਦੀ;
ਹਰ ਗੱਲ ਦਾ ਕੋਈ ਸਬੱਬ ਹੁੰਦਾ।

ਗੱਲ ਜੋ ਨਾਂ ਬੁਧੀ ਦੇ ਮੇਚ ਆਵੇ,
ਉਸੇ ਗੱਲ ਦਾ ਆਸਰਾ ਰੱਬ ਹੁੰਦਾ।

ਜਦੋਂ ਗੱਲ ਦਿਮਾਗ ਦੇ ਵਿੱਚ ਆਉਂਦੀ,
ਆਪੇ ਦੂਰ ਭੁਲੇਖਾ, ਹੈ ਸਭ ਹੁੰਦਾ।

ਪੈਂਦਾ ਵਾਰਨਾ ਸੁਖ ਸਹੂਲਤਾਂ ਨੂੰ,
ਐਵੇਂ ਨਹੀਂ ਸੱਚਾਈ ਨੂੰ ਲੱਭ ਹੁੰਦਾ।

ਬੰਦੇ, ਸਾਰੀ ਹੀ ਖੇਡ ਹੈ ਉੱਦਮਾਂ ਦੀ,
ਬਿਨਾਂ ਉੱਦਮਾਂ, ਜ਼ਿੰਦਗੀ ਯੱਭ ਹੁੰਦਾ।

ਇਹਨੂੰ ਭੰਗ ਦੇ ਭਾਅ ਨਾ ਰੋੜ੍ਹ ਬੈਠੀਂ,
ਜਾਮਾ ਆਦਮੀ, ਬੜਾ ਦੁਰਲੱਭ ਹੁੰਦਾ।

Cause and Effect, ਕੁਦਰਤ ਦਾ ਇੱਕ ਸੁਨਹਿਰੀ ਨੇਮ ਹੈ।

# 84

# ਮਿਠਾ ਬੋਲ ਮਨੁੱਖ ਦਾ ਯਾਰ ਹੋਵੇ

ਬੰਦਾ ਧੰਨ ਹੈ ਉਹ, ਜਿਹਦੇ ਦਿਲ ਅੰਦਰ,
ਸੇਵਾ ਭਾਵ ਤੇ ਨਿਮ੍ਰਤਾ ਪਿਆਰ ਹੋਵੇ ।

ਰੁੱਖਾ ਬੋਲ ਨਾ ਬੋਲ ਤੂੰ ਕਿਸੇ ਤਾਈਂ,
ਰੁੱਖਾ ਬੋਲ, ਤਲਵਾਰ ਦਾ ਵਾਰ ਹੋਵੇ ।

ਮਿੱਠੇ ਬੋਲਿਆਂ ਬੋਲ, ਕੀ ਵਿਗੜਦਾ ਹੈ,
ਮਿੱਠੇ ਬੋਲਾਂ ਦੇ ਨਾਲ ਸਤਿਕਾਰ ਹੋਵੇ ।

ਕੌੜੇ ਬੋਲਾਂ ਦੇ ਬੋਲਿਆਂ ਵੈਰ ਪੈਂਦੇ,
ਮਿੱਠਾ ਬੋਲ ਮਨੁੱਖ ਦਾ ਯਾਰ ਹੋਵੇ ।

ਜਿਹੜਾ ਕਿਸੇ ਦੀ ਭਾਵਨਾ ਜਾਣਦਾ ਨਹੀਂ,
ਬੰਦਾ ਉਹ, ਜ਼ਮੀਨ ਤੇ ਭਾਰ ਹੋਵੇ ।

ਜਿਹੜਾ ਵਾਰ ਦੇਵੇ ਆਪਾ ਦੂਜਿਆਂ ਤੋਂ,
ਉਹਦੇ ਉੱਪਰੋਂ ਜੱਗ, ਬਲਿਹਾਰ ਹੋਵੇ ।

ਮੂਰਿਖ ਮੁੱਖ ਕਮਾਨ ਹੈ ਕਟੂਕ ਵਚਨ ਭਯੋ ਤੀਰ ।
ਸਾਂਚਰੀ ਮਾਰੇ ਕਾਂਨ ਮਹਿ, ਗਾਂਲੇ ਸਗਲ ਸਰੀਰ ।

# 85

# ਪੜ੍ਹੇ ਲਿਖੇ ਨੂੰ ਮਾਣ ਤਰੱਕੀਆਂ ਦੇ

ਵਿੱਦਿਆ ਪੜ੍ਹ ਹਨੇਰ ਦੇ ਖਾਤਮੇ ਨੂੰ,
ਇਹਦੇ ਨਾਲ ਦਿਮਾਗ ਚਿਰਾਗ ਹੁੰਦਾ।

ਬਿਨਾਂ ਇਹਦੇ ਤਾਂ ਜੀਵ ਦੀ ਭਟਕਣਾ ਹੈ,
ਇਹਦੇ ਬਿਨਾਂ ਹੈ ਜ਼ਿੰਦਗੀ, ਦਾਗ ਹੁੰਦਾ।

ਜਿਹਦੇ ਵਿੱਚ ਗਿਆਨ ਦੀ ਰੋਸ਼ਨੀ ਹੈ,
ਐਸੇ ਬੰਦੇ ਦੀ ਜ਼ਿੰਦਗੀ ਰਾਗ ਹੁੰਦਾ।

ਮਾੜੇ ਚੰਗੇ ਦੀ ਸਾਰ ਨੂੰ ਜਾਣਦਾ ਉਹ,
ਉਹਦਾ ਸਾਰਾ ਹੀ ਦੁੱਖ, ਤਿਆਗ ਹੁੰਦਾ।

ਵਿਦਿਆਹੀਣ ਦੀ ਜਿੰਦ ਵੀਰਾਨ ਹੁੰਦੀ,
ਪੜ੍ਹੇ ਲਿਖੇ ਦੀ ਜ਼ਿੰਦਗੀ ਬਾਗ ਹੁੰਦਾ।

ਪੜ੍ਹੇ ਲਿਖੇ ਨੂੰ ਮਾਣ ਤਰੱਕੀਆਂ ਦੇ,
ਬਿਨਾਂ ਵਿਦਿਆ, ਮੰਦੜੇ ਭਾਗ ਹੁੰਦਾ।

ਮਾਧੋ ਅਬਿਦਿਆ ਹਿਤ ਕੀਨ। ਬਿਬੇਕ ਦੀਪ ਮਲੀਨ।

# 86

# ਪੁੱਜ ਸਕਦੇ ਤੁਸੀਂ ਬੁਲੰਦੀਆਂ ਨੂੰ

ਘਟੀਆ ਪਨ ਦਾ ਖਾਤਮਾ ਲਾਜ਼ਮੀ ਹੈ,
ਘਟੀਆ ਪਨ ਦਾ ਨਹੀਂ ਅਹਿਸਾਸ ਰੱਖੋ ।

ਤੁਸੀਂ ਸਾਰੇ ਸੰਸਾਰ ਨੂੰ ਜਿੱਤ ਸਕਦੇ,
ਫੇਰ ਕਾਸ ਤੋਂ ਮੁਖ ਉਦਾਸ ਰੱਖੋ ।

ਬੰਦਾ ਪੁੰਜ ਹੈ ਤਾਕਤਾਂ ਸਾਰੀਆਂ ਦਾ,
ਵਿਚ ਮਨ ਦੇ ਇਹ ਕਿਆਸ ਰੱਖੋ ।

ਚੰਗੇ ਕੰਮ ਦੇ ਨਾਲ ਕੋਈ ਬੜਾ ਹੁੰਦਾ,
ਚੰਗੇ ਕੰਮ ਦੀ ਸਦਾ ਪਿਆਸ ਰੱਖੋ ।

ਤੁਸੀਂ ਨੀਵੇਂ ਹੋ, ਕੁਝ ਨਹੀਂ ਕਰ ਸਕਦੇ,
ਇਹ ਨਾ ਭੁਲ ਕੇ ਅੰਧ ਵਿਸ਼ਵਾਸ ਰੱਖੋ ।

ਪੁਜ ਸਕਦੇ ਤੁਸੀਂ ਬੁਲੰਦੀਆਂ ਨੂੰ,
ਐਸੇ ਉੱਚ ਵਿਚਾਰ ਦਾ ਵਾਸ ਰੱਖੋ ।

ਸਦੀਆਂ ਤੋਂ ਚੱਲੀ ਆ ਰਹੀ ਹੀਣ ਭਾਵਨਾ ਦਾ ਹੁਣ ਹੌਲੀ ਹੌਲੀ ਨਾਸ ਹੋ ਰਿਹਾ ਹੈ ।

# 87

# ਕਹੀਏ ਤਾਂ ਹੀ ਰਵਿਦਾਸ ਨੂੰ ਕਰਮ ਯੋਗੀ

ਜੋ ਕੁਝ ਕਿਹਾ, ਉਹ ਕਿਹਾ ਬੇਖੌਫ ਹੋ ਕੇ,
ਸੱਚੋ ਸੱਚ ਜ਼ੁਬਾਨ ਤੋਂ ਬੋਲਿਆ ਸੀ ।

ਕਹਿਣੀ ਕਰਨੀ ਵਿੱਚ ਨਾ ਫਰਕ ਕੋਈ,
ਕਹਿੰਦਾ ਸੱਚ ਨੂੰ ਕਦੇ ਨਾ ਡੋਲਿਆ ਸੀ ।

ਲੋਕ ਹਿੱਤ ਲਈ ਜਿਹੜਾ ਸੰਦੇਸ਼ ਦਿੱਤਾ,
ਆਪ ਅਮਲ ਦੀ ਤਕੜੀ ਤੋਲਿਆ ਸੀ ।

ਕਹੀਏ ਤਾਂਹੀ ਰਵਿਦਾਸ ਨੂੰ ਕਰਮ ਯੋਗੀ,
ਉਹਨਾਂ ਭੇਦ ਤਕਦੀਰ ਦਾ ਖੋਹਲਿਆ ਸੀ ।

ਜੇਕਰ ਆਖਿਆ ਕਰਨ ਲਈ ਕਿਰਤ ਸਾਨੂੰ,
ਹੱਥੀਂ ਆਪਣੇ ਆਪ ਕੰਮ ਕਾਰ ਕੀਤਾ ।

ਬੰਦਾ ਆਪਣੀ ਆਪ ਤਕਦੀਰ ਘੜਦਾ,
ਉਹਨਾਂ ਕਿਰਤ ਦੇ ਨਾਲ ਪਿਆਰ ਕੀਤਾ ।

ਰਵਿਦਾਸ ਹੋਂ ਨਿਜ ਹਥਹਿ, ਰਾਖੋਂ ਰਾਂਬੀ ਆਰ ।

# ੪੪

# ਹਰ ਜੀਵ, ਆਜ਼ਾਦੀ ਨੂੰ ਤਾਂਘਦਾ ਹੈ

ਦੇਸ਼ ਦੀ ਮਜ਼ਬੂਤੀ ਤੇ ਏਕਤਾ ਲਈ,
ਜਾਤ ਪਾਤ ਤੋਂ ਰਹਿਤ ਸਮਾਜ ਚਾਹੀਏ ।

ਦੇਵੇ ਸਾਰਿਆਂ ਲਈ ਸਮਾਨ ਮੌਕੇ,
ਐਸਾ ਸਾਫ ਕਾਨੂੰਨ ਤੇ ਰਾਜ ਚਾਹੀਏ ।

ਜਾਤ ਪਾਤ ਵਾਲੇ ਝੇੜੇ ਮੁੱਕ ਜਾਵਣ,
ਸਿਰ ਉੱਤੇ ਮਜ਼ਦੂਰ ਦੇ ਤਾਜ ਚਾਹੀਏ ।

ਪਾੜਾ ਮਿਟ ਜਾਵੇ ਉੱਚੇ ਨੀਵਿਆਂ ਦਾ,
ਕੋਈ ਕਿਸੇ ਦਾ ਨਹੀਂ ਮੁਥਾਜ ਚਾਹੀਏ ।

ਹਰ ਜੀਵ ਆਜ਼ਾਦੀ ਨੂੰ ਤਾਂਘਦਾ ਹੈ,
ਜਿੱਦਾਂ ਪੰਛੀਆਂ ਲਈ ਪਰਵਾਜ ਚਾਹੀਏ ।

ਕੋਈ ਕਿਸੇ ਦੇ ਨਹੀਂ ਅਧੀਨ ਹੋਵੇ,
ਕੋਈ ਮੂਲ ਨਾ ਕੋਈ ਵਿਆਜ ਚਾਹੀਏ ।

ਜਾਤ ਪਾਤ ਦਾ ਘੋਰ ਵਿਰੋਧ ਕਰਕੇ ਗੁਰੂ ਜੀ ਨੇ ਖੁਸ਼ਹਾਲ ਭਾਰਤ ਦਾ ਨਿਰਮਾਣ ਕਰਨ ਵਿੱਚ ਬਹੁਮੁੱਲਾ ਯੋਗਦਾਨ ਪਾਇਆ ।

## ੪੭

# ਨਹੀਂ ਹਾਰਨਾ ਦੇਖ ਮੁਸੀਬਤਾਂ ਨੂੰ

ਸਦਾਚਾਰ ਸੰਤੋਖ ਤੋਂ ਬਿਨਾਂ ਜੀਣਾ,
ਗੁਰੂ ਆਖਦੇ ਨੇ ਕਾਹਦਾ ਜੀਣ ਹੁੰਦਾ ।

ਹੋਣਾ ਚਾਹੀਦਾ ਦਿਲ, ਦਰਿਆ ਜਿੱਡਾ,
ਤੰਗ-ਦਿਲ, ਇਰਾਦੇ ਦਾ ਹੀਣ ਹੁੰਦਾ ।

ਬਹੁਤ ਉੱਚਾ ਉਦੇਸ਼ ਹੈ ਜ਼ਿੰਦਗੀ ਦਾ,
ਨਹੀਂ ਜ਼ਿੰਦਗੀ, ਖਾਣ ਤੇ ਪੀਣ ਹੁੰਦਾ ।

ਭਲੇ ਪੁਰਖ ਦਾ ਕੰਮ ਹੈ ਭਲਾ ਕਰਨਾ,
ਫਟੇ ਪਾਟਿਆਂ ਦਿਲਾਂ ਨੂੰ ਸੀਣ ਹੁੰਦਾ ।

ਵਲ ਛਲ ਫਰੇਬ ਤੋਂ ਬਿਨਾਂ ਜੀਣਾ,
ਕਹਿੰਦੇ ਸਾਦਗੀ ਨਾਮ ਹੈ, ਜ਼ਿੰਦਗੀ ਦਾ ।

ਨਹੀਂ ਹਾਰਨਾ ਦੇਖ ਮੁਸੀਬਤਾਂ ਨੂੰ,
ਬੱਸ ਇਹੋ ਪੈਗਾਮ ਹੈ, ਜ਼ਿੰਦਗੀ ਦਾ ।

ਜੋ ਕੋਊ ਲੋਰੈ ਪਰਮ ਸੁਖ, ਤਉ ਰਾਖੈ ਮਨ ਸੰਤੋਖ ।
ਰਵਿਦਾਸ ਜਹਾਂ ਸੰਤੋਖ ਹੈ, ਤਹਾਂ ਨ ਲਾਗੈ ਦੋਖ ।

੧੦

# ਹਿਤੂ ਹਿੰਦੂਆਂ ਦਾ, ਮਿੱਤਰ ਮੋਮਨਾਂ ਦਾ

ਹਿਤੂ ਹਿੰਦੂਆਂ ਦਾ, ਮਿੱਤਰ ਮੋਮਨਾ ਦਾ,
ਕੋਈ ਉਹਨੂੰ ਗਰੀਬ ਦੀ ਆਸ ਕਹਿੰਦਾ।

ਡੰਕਾ ਵੱਜਿਆ ਉਹਦੀ ਬਹਾਦਰੀ ਦਾ,
ਏਦਾਂ ਇੱਕ ਥਾਂ ਭਾਈ ਗੁਰਦਾਸ ਕਹਿੰਦਾ।

ਧੰਨਾ, ਨਾਭਾ ਕਬੀਰ ਯਸ਼ ਗਾਨ ਕਰਦੇ,
ਉਹਦਾ ਨਾਂ, ਸੁਆਸ ਸੁਆਸ ਕਹਿੰਦਾ।

ਪੈਰਾਂ ਉੱਤੇ ਆ ਡਿੱਗੇ ਵਰਣ ਸਾਰੇ,
ਉਹ ਧੰਨ ਹੈ, ਗੁਰੂ ਰਾਮਦਾਸ ਕਹਿੰਦਾ।

ਮੀਰਾਂ, ਝਾਲਾਂ, ਰਾਜੇ ਉਹਦੇ ਪੈਰ ਚੁੰਮਣ,
ਉਹਦੀ ਰੀਸ ਨਹੀਂ, ਆਮ ਤੇ ਖਾਸ ਕਹਿੰਦਾ।

ਜਿਹਦਾ ਨਾਮ ਹੈ ਕੁੱਲ ਜਹਾਨ ਉੱਤੇ,
ਉਹਨੂੰ ਜੱਗ ਹੈ ਗੁਰੂ ਰਵਿਦਾਸ ਕਹਿੰਦਾ।

ਗੁਰੂ ਜੀ ਦਾ ਜੀਵਨ ਉਪਦੇਸ਼, ਸਮੁੱਚੀ ਮਾਨਵਤਾ ਦੇ ਹਿੱਤ ਲਈ ਕਾਰਾਗਰ ਹੈ।

# 91

# ਮੈਂ ਤਾਂ ਘੋਰ ਪਾਬੰਦੀਆਂ ਤੋੜਦਾ ਹਾਂ

ਕੌਣ ਕਹਿੰਦੈ, ਕਿ ਬੁੱਤਾਂ ਨੂੰ ਪੂਜਦਾ ਹਾਂ,
ਬੁੱਤ ਪੂਜਦਾ ਨਹੀਂ, ਬੁੱਤ ਤੋੜਦਾ ਹਾਂ।

ਠਾਕਰ ਪੂਜਿਆਂ ਕਿਸੇ ਨੂੰ ਕੀ ਮਿਲਣਾ,
ਮੈਂ ਤਾਂ ਘੋਰ ਪਾਬੰਦੀਆਂ ਤੋੜਦਾ ਹਾਂ।

ਕਦੇ ਕਰਾਂ ਨਾ ਕੋਈ ਅਵਤਾਰ ਪੂਜਾ,
ਮੈਂ ਤਾਂ ਪੂਜਾ ਮਨੁੱਖ ਦੀ ਲੋੜਦਾ ਹਾਂ।

ਗਾਂਢੇ ਲਾਂਵਦਾ ਹਾਂ ਟੁੱਟੇ ਦਿਲਾਂ ਤਾਈਂ,
ਵੀਰੋ, ਟੁੱਟੇ ਹੋਏ ਦਿਲਾਂ ਨੂੰ ਜੋੜਦਾ ਹਾਂ।

ਕਰਮ ਕਾਂਡ ਪਾਖੰਡ ਦਿਖਾਵਿਆਂ ਨੂੰ,
ਮੈਂ ਤਾਂ ਗੰਗਾ ਦੇ ਪਾਣੀ 'ਚ ਰੋੜ੍ਹਦਾ ਹਾਂ।

ਧੋਤੀ ਲਾਂਵਦਾ ਸੰਖ ਵਜਾਂਵਦਾ ਹਾਂ,
ਏਦਾਂ ਵਹਿਣ ਇਤਿਹਾਸ ਦੇ ਮੋੜਦਾ ਹਾਂ।

ਰਵਿਦਾਸ ਜੀ ਕਿਹੜੇ ਕਿਸੇ ਉੱਚੀ ਕੁਲ ਦੇ ਬ੍ਰਾਹਮਣ ਸਨ ਕਿ ਉਹ ਕਿਸੇ ਕਰਮ ਕਾਂਡ ਨਾਲ ਚਿੰਬੜੇ ਰਹਿੰਦੇ।

92

# ਜਾਣ ਬੁੱਝ ਕੇ ਜ਼ਹਿਰ ਨੂੰ ਚੱਟਿਆ ਈ

ਮੇਰੀ ਮੇਰੀ ਨੇ ਮੋਹ ਲਿਆ ਆਦਮੀ ਨੂੰ,
ਮੇਰੀ ਮੇਰੀ ਜਹਾਨ ਨੂੰ ਪੱਟਿਆ ਈ।

ਮੇਰੀ ਮੇਰੀ ਕਹਿੰਦੇ ਸਾਰੇ ਤੁਰੀ ਜਾਂਦੇ,
ਮੇਰੀ ਮੇਰੀ 'ਚੋਂ ਕਿਸੇ ਕੀ ਖੱਟਿਆ ਈ।

ਤੇਰੀ ਕੂੜ ਕਮਾਈ ਨੂੰ ਕੀ ਕਰਨਾ,
ਨਹੀਂ ਜਾਲ ਗੁਲਾਮੀ ਦਾ ਕੱਟਿਆ ਈ।

ਜਾਣ ਬੁਝ ਕੇ ਜ਼ਿੰਦਗੀ ਨਾਸ ਕੀਤੀ,
ਜਾਣ ਬੁਝ ਕੇ ਜ਼ਹਿਰ ਨੂੰ ਚੱਟਿਆ ਈ।

ਐਵੇਂ ਕੂੜ ਦਾ ਵਣਜ ਵਿਹਾਜਦੇ ਨੇ,
ਦਾਮ ਝੂਠ ਤੂਫਾਨ ਦਾ ਵੱਟਿਆ ਈ।

ਤੇਰੀ ਜੂਨ ਸੀ ਬੜਾ ਅਣਮੋਲ ਹੀਰਾ;
ਐਵੇਂ ਦਾਣਿਆਂ ਵਾਂਗਰਾਂ ਛੱਟਿਆ ਈ।

ਜਲ ਕੀ ਭੀਤਿ ਪਵਨ ਕਾ ਥੰਭਾ, ਰਕਤ ਬੂੰਦ ਕਾ ਗਾਰਾ।
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ।

# ੧੩

# ਦਿਲ ਟੁੱਟਦਾ ਦੇਖ ਮਨੁੱਖਤਾ ਦਾ

ਮਹਾਂ ਪੁਰਖ ਹੈ ਸਮੇਂ ਨੂੰ ਭਾਗ ਲਾਉਂਦਾ,
ਮਹਾਂ ਪੁਰਖ ਹੈ ਸਮੇਂ ਦੀ ਲੋੜ ਹੁੰਦਾ।

ਮਹਾਂ ਪੁਰਖ ਦੇ ਦੇਖ ਕੇ ਕਾਰਨਾਮੇ,
ਵੀਰੋ, ਸਮੇਂ ਦਾ ਰੁੱਖ, ਝੰਜੋੜ ਹੁੰਦਾ।

ਮਹਾਂ ਪੁਰਖ ਦੀ ਸਮੇਂ ਤੇ ਛਾਂ ਰਹਿੰਦੀ,
ਮਹਾਂ ਪੁਰਖ ਹੈ ਸਮੇਂ ਦੀ ਬੋਹੜ ਹੁੰਦਾ।

ਮਹਾਂ ਪੁਰਖ ਹੈ ਸਦਾ ਬੇਖੌਫ ਹੁੰਦਾ।
ਮਹਾਂ ਪੁਰਖ ਹੈ ਸਦਾ ਬੇਜੋੜ ਹੁੰਦਾ।

ਦਿਲ ਟੁੱਟਦਾ ਦੇਖ ਮਨੁੱਖਤਾ ਦਾ,
ਮਹਾਂ ਪੁਰਖ ਦਾ ਕਾਲਜਾ ਤੋੜ ਹੁੰਦਾ।

ਮਹਾਂ ਪੁਰਖ ਤਾਂ ਹੋਵੇ ਕੋਈ ਵਿਰਲਾ,
ਭਾਵੇਂ ਆਦਮੀ ਲੱਖ ਕਰੋੜ ਹੁੰਦਾ।

ਮਹਾਂ ਪੁਰਖ, ਆਪਣੇ ਸਮੇਂ ਦੀ ਅਗਵਾਈ ਕਰਦੇ ਹਨ।

# 94

# ਰੂਪ ਦੋ, ਪਰ ਦੋਹਾਂ ਦਾ ਰੰਗ ਇੱਕੋ

ਹੋਵੇ ਗੁਰੂ ਰਵਿਦਾਸ ਜਾਂ ਭੀਮ ਰਾਓ,
ਰੂਪ ਦੋ ਪਰ ਦੋਹਾਂ ਦਾ ਰੰਗ ਇੱਕੋ ।

ਦਲਿਤਾਂ ਲਈ ਅਧਿਕਾਰ ਪ੍ਰਾਪਤੀ ਦੀ,
ਲੜੀ ਦੋਹਾਂ ਹੀ ਯੋਧਿਆਂ ਜੰਗ ਇੱਕੋ ।

ਲੋਹਾ ਲਿਆ, ਅਨਿਆਂ ਦੇ ਨਾਲ ਦੋਹਾਂ,
ਦਿਲ ਵਿੱਚ ਰੱਖਦੇ ਰਹੇ ਉਮੰਗ ਇੱਕੋ ।

ਬੇਗਮਪੁਰੇ ਦਾ ਸ਼ਹਿਰ ਵਸਾਉਣ ਵਾਲੀ,
ਰੱਖੀ ਦੋਹਾਂ ਹੀ ਆਗੂਆਂ ਮੰਗ ਇੱਕੋ ।

ਵੱਖੋ ਵੱਖਰੇ ਸਮੇਂ ਤੇ ਹੋਏ ਭਾਵੇਂ,
ਜਾਪੇ ਦੋਹਾਂ ਦਾ ਸਾਥ ਤੇ ਸੰਗ ਇੱਕੋ ।

ਜ਼ਾਤ ਪਾਤ ਦਾ ਖਾਤਮਾ ਲਾਜ਼ਮੀ ਹੈ,
ਕਹਿਣ, ਦੇਸ਼-ਮਜ਼ਬੂਤੀ ਦਾ ਢੰਗ ਇੱਕੋ ।

ਆਪੋ ਆਪਣੇ ਸਮੇਂ ਅਨੁਸਾਰ ਦੋਹਾਂ ਮਹਾਨ ਆਗੂਆਂ ਦੀ ਦੇਣ, ਮਿਸਾਲ ਹੈ।

# 95

# ਭਗਤੀ ਕਾਲ ਦਾ ਇੱਕ ਅਨਮੋਲ ਮੋਤੀ

ਵੀਹਵੀਂ ਸਦੀ ਦਾ ਇੱਕ ਅਣਮੋਲ ਹੀਰਾ,
ਭਗਤੀ ਕਾਲ ਦਾ ਇੱਕ ਅਣਮੋਲ ਮੋਤੀ।

ਇੱਕ ਪਹਿਨਦਾ ਕੋਟ ਤੇ ਪੈਂਟ ਟਾਈ,
ਇੱਕ ਪਹਿਨਦਾ ਜਝੂਆਂ ਨਾਲ ਧੋਤੀ।

ਇੱਕ ਪੁੰਜ ਸੀ ਸਾਇੰਸ ਤੇ ਵਿਦਿਆ ਦਾ,
ਪਹੁੰਚੀ ਹੋਈ ਸੀ ਇਕ ਗਿਆਨ ਜੋਤੀ।

ਧੋਤੇ ਇੱਕ ਨੇ ਦਾਗ ਗੁਲਾਮੀਆਂ ਦੇ,
ਅਤੇ ਇੱਕ ਨੇ ਮਨ ਦੀ ਮੈਲ ਧੋਤੀ।

ਪੈਦਾ ਇੱਕ, ਅੰਬਾਵਡੇ ਵਿੱਚ ਹੋਇਆ,
ਕਾਸ਼ੀਪੁਰੀ ਦਾ ਇੱਕ ਵਸਨੀਕ, ਕਹਿੰਦੇ।

ਬਾਣੀ ਇੱਕ ਦੀ ਲਾਜਵਾਬ ਕਹਿੰਦੇ,
ਬੁੱਧੀ ਇੱਕ ਦੀ ਬਹੁਤ ਬਰੀਕ ਕਹਿੰਦੇ।

ਦੋਹਾਂ ਦੀ ਵਿਚਾਰਧਾਰਾ ਵਿੱਚ ਸੁਮੇਲ ਹੀ ਸੁਮੇਲ ਹੈ, ਟੱਕਰ ਕਿਤੇ ਨਹੀਂ।

# ੧੬

# ਬਲੀ ਸ਼ੇਰ ਦੀ ਕਦੇ ਨਾ ਕੋਈ ਦਿੰਦਾ

ਦੋਵੇਂ ਆਖਦੇ ਏਕਤਾ ਕਰੋ, ਭਾਈ,
ਦੋਵੇਂ ਆਖਦੇ ਤੁਸੀਂ ਇਤਫਾਕ ਰੱਖੋ ।

ਦਿਲੋਂ ਕੱਢ ਕੇ ਵੈਰ ਵਿਰੋਧਤਾ ਨੂੰ,
ਮਨ ਸਾਫ ਇਰਾਦੇ ਨੂੰ ਪਾਕ ਰੱਖੋ ।

ਕਾਹਦਾ ਸਾਕ ਹੈ, ਸਾਕ ਸਵਾਰਥੀ ਦਾ,
ਯਾਰੀ, ਦੋਸਤ, ਮੈਤ੍ਰੀ, ਸਾਕ ਰੱਖੋ ।

ਜੀਓ ਆਪਣੇ ਆਪ ਦੇ ਬਲ ਉੱਤੇ,
ਵੀਰੋ, ਕਦੇ ਨਾ ਓਪਰੀ ਝਾਕ ਰੱਖੋ ।

ਬਲੀ ਸ਼ੇਰ ਦੀ ਕਦੇ ਨਾ ਕੋਈ ਦਿੰਦਾ,
ਸਦਾ ਵਿੱਚ ਧਿਆਨ ਦੇ ਵਾਕ ਰੱਖੋ ।

ਭਾਗਾਂ ਵਾਲਿਓ, ਏਸ ਦਾ ਮੁੱਲ ਜਾਣੋ,
ਨਹੀਂ ਜ਼ਿੰਦਗੀ ਨਾਲ ਮਜ਼ਾਕ ਰੱਖੋ ।

ਬਿਨਾਂ ਏਕਤਾ ਦੇ ਕੌਮਾਂ ਦੀ ਤਰੱਕੀ ਨਹੀਂ ਹੋ ਸਕਦੀ ।

# 97

# ਬਾਬਾ ਸਾਹਿਬ ਜਾਂ ਗੁਰੂ ਰਵਿਦਾਸ ਉੱਤੋਂ

ਮਹਾਂ ਪੁਰਖ ਦੇ ਨਾਂਅ ਤੇ ਭਲੇ ਲੋਕੋ,
ਦੇਸ਼, ਕੌਮ ਸਮਾਜ ਨੂੰ ਵੰਡੀਏ ਨਾ ।

ਬਾਬਾ ਸਾਹਿਬ ਜਾਂ ਗੁਰੂ ਰਵਿਦਾਸ ਉੱਤੋਂ,
ਇੱਕ ਦੂਜੇ ਦੇ ਰੋਲ ਨੂੰ ਭੰਡੀਏ ਨਾ ।

ਮੂੰਹਾਂ ਨਾਲ ਵੀ ਖੋਹਲਿਆਂ ਨਾ ਖੁੱਲ੍ਹਣ,
ਗੰਢਾਂ ਐਡੀਆਂ ਪੱਕੀਆਂ ਗੰਢੀਏ ਨਾ ।

ਮੇਰੀ ਕੌਮ ਨੂੰ ਪਿਆ ਹੈ ਬੜਾ ਘਾਟਾ,
ਹੋਰ ਈਰਖਾ-ਬਾਣ ਨੂੰ ਚੰਡੀਏ ਨਾ ।

ਪਾਈਏ ਦੋਹਾਂ ਦੇ ਨਾਂ ਤੇ ਗਲਵਕੜੀ,
ਨਾਂ, ਦੋਹਾਂ ਦਾ ਹੋਰ ਬੁਲੰਦ ਕਰੀਏ ।

ਗੱਲ ਵੈਰ ਵਿਰੋਧ ਤੇ ਈਰਖਾ ਦੀ,
ਆਓ ਦੋਸਤੋ, ਅੱਜ ਤੋਂ ਬੰਦ ਕਰੀਏ ।

ਨਿੱਜੀ ਹਿੱਤਾਂ ਤੋਂ ਉੱਪਰ ਉੱਠ ਕੇ ਸਾਨੂੰ ਕੰਮ ਕਰਨਾ ਪਵੇਗਾ ।

# ੭੪

# ਜਾਣੀ ਜਾਣ ਦੇ ਜਾਣ ਦਾ ਵਕਤ ਆਇਆ

ਸਾਲ ਇੱਕ ਸੌ ਵੀਹ ਦੀ ਉਮਰ ਭੋਗੀ,
ਜਾਣੀ ਜਾਣ ਦੇ ਜਾਣ ਦਾ ਵਕਤ ਆਇਆ ।

ਲੋਕਾਂ ਲਈ ਹੰਢਾਈ ਜਿੰਦ ਤਾਈਂ,
ਇੰਜ ਮੌਤ ਹੰਢਾਣ ਦਾ ਵਕਤ ਆਇਆ ।

ਜੀਣਾਂ ਝੂਠ ਤੇ ਆਖਦੇ ਸੱਚ ਮਰਨਾ,
ਸਾਡੇ ਹੰਝੂ ਵਰਸਾਣ ਦਾ ਵਕਤ ਆਇਆ ।

ਪੰਜ ਤੱਤ ਦੀ ਜ਼ਿੰਦਗੀ ਪੁੰਜ ਹੁੰਦੀ,
ਇਹ ਤੱਤ ਖਿੰਡ ਜਾਣ ਦਾ ਵਕਤ ਆਇਆ ।

ਜਾਗ੍ਰਤੀ ਖਿਲਾਰ ਕੇ ਇਉਂ ਬਾਬਾ,
ਪੂਰੇ ਹੋਸ਼ ਹਵਾਸ ਦੇ ਨਾਲ ਤੁਰ ਗਏ ।

ਸਾਡੇ ਖਾਬ ਖਿਆਲ ਅਰਮਾਨ ਸਾਰੇ,
ਜਾਣੋ ਗੁਰੂ ਰਵਿਦਾਸ ਦੇ ਨਾਲ ਤੁਰ ਗਏ ।

ਆਪ ਦੀ ਮੌਤ-ਤਾਰੀਖ ਬਾਰੇ ਵੀ ਵੱਖ-ਵੱਖ ਰਾਵਾਂ ਹਨ ।

# ੧੧

# ਆ ਕੇ ਬੇੜੀ ਨੂੰ ਲਾ ਜਾ ਕਿਨਾਰਿਆਂ ਤੇ

ਅੱਜ ਫੇਰ ਇਨਸਾਨ ਦੀ ਪੱਤ ਲੁੱਟੀ,
ਭੁੱਲ ਗਈ ਦੁਨੀਆਂ, ਰਵੀ-ਦਾਤ ਨੂੰ ਫਿਰ।

ਜਿਹੜੀ ਦੌਰੀ ਵਿੱਚ ਨੇਹਮਤਾਂ ਸਾਰੀਆਂ ਨੇ,
ਵਿੱਸਰ ਗਏ ਉਸ ਆਬੇ ਹੈਯਾਤ ਨੂੰ ਫਿਰ,

ਪੱਥਰ ਦਿਲਾਂ ਦੇ ਹਿਰਦੇ ਨਰਮ ਕੀਤੇ,
ਨਰਮ ਕਰਦੇ ਇਨਸਾਨ ਦੀ ਜਾਤ ਨੂੰ ਫਿਰ।

ਆ ਜਾ ਗੁਰੂ ਰਵਿਦਾਸ ਦਾ ਰੂਪ ਬਣਕੇ,
ਸਰਘੀ ਵੇਲੇ ਵਿੱਚ ਬਦਲਦੇ ਰਾਤ ਨੂੰ ਫਿਰ।

ਮਹਿਲ, ਕਰਨ ਕਲੋਲ, ਅਟਾਰੀਆਂ ਨੂੰ,
ਸਹਿਮ ਛਾ ਗਿਆ, ਕੁੱਲੀਆਂ ਢਾਰਿਆਂ ਤੇ।

ਦਾਤਾ, ਕੌਮ ਦੀ ਲਾਜ ਬਚਾਉਣ ਖਾਤਰ,
ਆ ਕੇ ਬੇੜੀ ਨੂੰ ਲਾ ਜਾ ਕਿਨਾਰਿਆਂ ਤੇ।

ਗੁਰੂ ਜੀ ਦੇ ਮਿਸ਼ਨ ਨੂੰ ਪਰਚਾਰਨ ਦੀ ਅੱਜ ਡਾਢੀ ਲੋੜ ਹੈ।

# 100

## ਉਸ ਕੌਮ ਦਾ ਨਹੀਂ ਇਤਿਹਾਸ ਹੁੰਦਾ

ਉਸ ਕੌਮ ਦਾ ਨਹੀਂ ਇਤਿਹਾਸ ਹੁੰਦਾ,
ਜਿਹੜੀ ਕੌਮ ਵਿਸਾਰਦੀ ਰਹਿਨੁਮਾ ਨੂੰ।

ਉਸ ਕੌਮ ਦਾ ਬੜਾ ਅਮੀਰ ਵਿਰਸਾ,
ਜਿਹੜੀ ਕੌਮ ਸ਼ਿੰਗਾਰਦੀ, ਰਹਿਨੁਮਾ ਨੂੰ।

ਉਸ ਕੌਮ ਤਾਈਂ ਲੱਖ ਲਾਹਨਤਾਂ ਨੇ,
ਜਿਹੜੀ ਜਿਉਂਦਿਆਂ ਮਾਰਦੀ, ਰਹਿਨੁਮਾ ਨੂੰ।

ਉਸ ਕੌਮ ਨੂੰ ਸਾਰੇ ਪਿਆਰ ਕਰਦੇ,
ਜਿਹੜੀ ਅੰਘ ਪਿਆਰਦੀ, ਰਹਿਨੁਮਾ ਨੂੰ।

ਉਸ ਕੌਮ ਦਾ ਜ਼ਿਕਰ ਨਾ ਕਿਤੇ ਹੁੰਦਾ,
ਜਿਹੜੀ ਦਿਲੋਂ ਉਤਾਰਦੀ, ਰਹਿਨੁਮਾ ਨੂੰ।

ਉਸ ਕੌਮ ਦੀ, ਸੋਹਣ, ਤਕਦੀਰ ਬਦਲੇ,
ਜਿਹੜੀ, ਗੁਰੂ ਹੈ ਧਾਰਦੀ, ਰਹਿਨੁਮਾ ਨੂੰ।

ਅਸੀਂ ਮੰਦ-ਭਾਗੇ ਹਾਂ ਜੋ ਆਪਣੇ ਮਹਾਂ ਪੁਰਖਾਂ ਦਾ ਆਦਰ ਨਹੀਂ ਕਰਦੇ।